


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARAKSHEEL

ਸਤੰਬਰ-ਅਕਤੂਬਰ 2018


'ਜਲੇਬੀ ਬਾਬਾ' ਸਲਾਖਾਂ ਪਿੱਛੇ (9)


ਸ਼ੋਸ਼ਲ ਮੀਡੀਆ ਅਤੇ ਕਿਸ਼ੋਰ (ਪੰਨਾ 10)


ਸਿੱਖਿਆ-ਭਗਵੇਂ ਅਜੰਡੇ ਦੀ ਜਕੜ ਵਿੱਚ (15)



ਰੱਬ ਅਤੇ ਰਾਜ (12)

ਮੁਲਾਕਾਤ - ਰਾਣਾ ਅਯੂਬ (ਪੰਨਾ 2)

ਦਰਸ਼ਨ ਉਨ੍ਹਾਂ ਲੋਕਾਂ ਲਈ ਹੈ ਜੋ ਸੋਚਦੇ ਹਨ ਅਤੇ ਧਰਮ ਉਨ੍ਹਾਂ ਲਈ ਜੋ ਪਿੱਛੇ ਲੱਗਦੇ ਹਨ



# ਸੂਹੇ ਸੂਰਜਾਂ ਦੀ ਜਿੱਤ

ਤੁਸੀਂ ਜੋ ਵੀ ਹੋ
ਤੁਸੀਂ ਸਾਡੇ ਚਾਨਣ ਵੰਡਦੇ
ਦਾਬੋਲਕਰ ਖੋਹ ਕੇ
ਸ਼ਾਇਦ ਇਹ ਭਰਮ ਪਾਲ ਲਿਆ
ਕਿ ਤੁਹਾਡਾ ਅੰਧਕਾਰ
ਅੰਧਵਿਸ਼ਵਾਸ ਤੇ ਜਹਾਲਤ
ਹੁਣ ਬੇਖੌਫ ਹੋ ਪਸਰਨਗੇ
ਧਰਮ ਦੀਆਂ ਜੜ੍ਹਾਂ ਵਾਂਗ
ਤੁਸੀਂ ਜ਼ਿੰਦਗੀਆਂ ਨੂੰ ਜਕੜ ਲਵੋਗੇ
ਪੈਰਾਂ ਦੀਆਂ ਬੇੜੀਆਂ ਵਾਂਗਰ
ਭੁਲੇਖੇ ਵਿੱਚ ਹੋ ਤੁਸੀਂ
ਦਾਬੋਲਕਰ ਦੇ ਵਿਚਾਰਾਂ ਰੂਪੀ ਰੌਸ਼ਨੀ
ਦੂਣੀ ਚੌਣੀ ਹੋ
ਫਿਜ਼ਾਵਾਂ ਵਿੱਚ ਜਾ ਘੁਲੀ ਏ
ਤਰਕ ਦੀਆਂ ਸੂਹੀਆਂ ਕਿਰਨਾਂ
ਹਰ ਦਰ ਤੇ
ਦਸਤਕ ਦੇਣ ਲੱਗੀਆਂ ਨੇ
ਕਿਰਨਾਂ ਦਾ ਕਾਫਲਾ ਬਣਾ
ਤੁਸੀਂ ਜੋ ਵੀ ਹੋ
ਧਰਮਾਂ ਦੇ ਪੁਜਾਰੀ
ਸੱਤਾ ਦੇ ਰਖੈਲ
ਹਨੇਰੇ ਦੇ ਵਾਰਸ
ਇਹ ਮੱਤ ਭੁੱਲਿਓ
ਸੱਤਾ ਦੀ ਪੈੜ
ਸਦੀਵੀ ਨਹੀਂ ਹੁੰਦੀ
ਸਦੀਵੀ ਤਾਂ
ਹੱਕ ਸੱਚ ਦੇ ਕਾਫਲੇ
ਹੁੰਦੇ ਨੇ
ਤੇਜ਼ ਵਹਿੰਦੇ ਦਰਿਆਵਾਂ ਵਾਂਗ
ਤੁਸੀਂ ਸਾਡੇ ਕਵੀਆਂ
ਸੱਚ ਦੇ ਪਹਿਰੇਦਾਰਾਂ
ਹੱਕਾਂ ਦੀਆਂ ਬੁਲੰਦ ਆਵਾਜ਼ਾਂ
ਸੰਘਰਸ਼ ਦੇ ਪਿੜਾਂ ਵਿੱਚ
ਗੂੰਜਦੇ ਬੋਲਾਂ ਨੂੰ
ਲਾਠੀ, ਗੋਲੀ, ਸਲਾਖਾਂ
ਤੇ ਸੱਤਾ ਦੇ ਬਲ ਬੂਤੇ
ਬੰਦ ਕਰਵਾਉਣ ਦਾ
ਭਰਮ ਪਾਲੀ ਬੈਠੇ ਹੋ
ਇਹ ਧਰਤੀ, ਅੰਬਰ
ਖੇਤ ਖਲਿਆਣ
ਸਦਾ ਗਾਏਗਾ
ਹੱਕ ਸੱਚ ਦੇ ਗੀਤ
ਪਾਸ਼, ਪੱਡੇ, ਵਰਵਰਾ ਰਾਓ
ਦੀ ਆਵਾਜ਼ ਬਣ
ਤੁਹਾਡੇ ਹਨੇਰੇ ਦੀ ਹਾਰ
ਤੇ ਸੂਹੇ ਸੂਰਜਾਂ ਦੀ ਜਿੱਤ
ਲੋਹੇ ਤੇ ਲਕੀਰ ਵਾਂਗ
ਅਟੱਲ ਹੈ

**ਅਸੀਂ ਭਾਰਤ ਦੇ ਨਾਮਵਰ ਬੁੱਧੀਜੀਵੀਆਂ, ਕਵੀਆਂ, ਚਿੰਤਕਾਂ ਤੇ ਮਨੁੱਖੀ ਹੱਕਾਂ ਦੇ ਪਹਿਰੇਦਾਰਾਂ ਸੁਧਾ ਭਾਰਦਵਾਜ, ਵਰਵਰਾ ਰਾਓ, ਵਰਨੌਨ ਗਾਨਜ਼ਾਲਵੀਜ਼, ਅਰੁਣ ਫਰੇਰਾ ਤੇ ਗੌਤਮ ਨਵਲੱਖਾ ਦੀਆਂ ਬੇਵਜ੍ਹਾ ਗ੍ਰਿਫਤਾਰੀਆਂ ਤੇ ਝੂਠੇ ਕੇਸਾਂ ਵਿੱਚ ਫਸਾਉਣ ਦੀ ਨਿੰਦਾ ਕਰਦੇ ਹੋਏ ਵਿਚਾਰ ਪ੍ਰਗਟਾਵੇ ਦਾ ਹੱਕ ਬਹਾਲ ਕਰਨ ਦੀ ਮੰਗ ਕਰਦੇ ਹਾਂ ...ਅਦਾਰਾ**

**ਹੋਰ ਸਰਗਰਮੀਆਂ ਅਤੇ ਜਾਣਕਾਰੀ ਲਈ ਸਬਸਕਰਾਈਬ ਕਰੋ YouTube ਚੈਨਲ 'ਤਰਕਸ਼ੀਲ ਟੀ.ਵੀ.'**

*ਇਤਿਹਾਸ ਵਿੱਚ ਅਜਿਹਾ ਕੋਈ ਵਿਅਕਤੀ ਨਹੀਂ ਮਿਲਦਾ, ਜਿਸਨੇ ਸੁਖ ਰਹਿਣੀ ਜ਼ਿੰਦਗੀ ਜੀਵੀ ਹੋਵੇ, ਤੇ ਉਸਨੂੰ ਯਾਦ ਕੀਤਾ ਜਾਂਦਾ ਹੋਵੇ ... ਜੌਹਨ ਡੀ*


**ਮੁੱਖ ਸੰਪਾਦਕ**
**ਬਲਬੀਰ ਚੰਦ ਲੌਂਗੋਵਾਲ**
98153 17028
magazinetarksheel@rediffmail.com

**ਸੰਪਾਦਕੀ ਬੋਰਡ**
**ਹੇਮ ਰਾਜ ਸਟੈਨੋ**
98769 53561
**ਰਾਮ ਸਵਰਨ ਲੱਖੇਵਾਲੀ**
94173 62085
**ਜਸਵੰਤ ਮੋਹਾਲੀ**
98555 30721
**ਪਾਲ ਬਾਗਪੁਰ**
94173 13738

**ਮੁੱਖ ਪ੍ਰਬੰਧਕ**
**ਸੁਖਵਿੰਦਰ ਬਾਗਪੁਰ**, 94174 27538

**ਸਰਵਰਕ : ਬਿੰਦਰ ਰਾਮੇ**

**ਵਿਦੇਸ਼ੀ ਪ੍ਰਤੀਨਿਧ**
**ਅਵਤਾਰ ਗਿੱਲ**
ਤਰਕਸ਼ੀਲ ਕਲਚਰਲ ਸੁਸਾਇਟੀ ਆਫ ਵੈਨਕੂਵਰ
**ਨਵਦੀਪ**
ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ, ਬ੍ਰਿਟੇਨ
**ਮਾ. ਭਜਨ ਸਿੰਘ**
ਪ੍ਰੋਗ੍ਰੈਸਿਵ ਕਲਚਰਲ ਸੈਂਟਰ, ਕੈਲਗਰੀ, ਕੈਨੇਡਾ
**ਬਲਦੇਵ ਰਹਿਪਾ**
ਨਾਰਥ ਅਮੇਰਿਕਨ ਰੈਸ਼ਨੇਲਿਸਟ ਸੁਸਾਇਟੀ
ਓਨਟਾਰਿਓ, ਕੈਨੇਡਾ



**ਚੰਦਾ :** 100 ਰੁਪਏ (ਸਲਾਨਾ) (6 ਅੰਕ)
**ਵਿਦੇਸ਼ :** 50 ਯੂ. ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਕ, ਬਰਨਾਲਾ-148101 (ਪੰਜਾਬ)
ਫੋਨ : 01679-241466

ਰਾਜਿੰਦਰ ਭਦੌੜ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਬਾਗਪੁਰ ਪ੍ਰਿੰਟਰਜ਼, ਜਲੰਧਰ ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ, ਪੰਜਾਬ ਤੋਂ ਜਾਰੀ ਕੀਤਾ।

## ਤਤਕਰਾ




**ਟਾਈਪਿੰਗ : ਨਿਗਮ ਖਾਨ, ਲੌਂਗੋਵਾਲ**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ (ਚੰਡੀਗੜ੍ਹ) ਮਿਤੀ 17 ਜਨਵਰੀ 1994 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


# ਸੰਪਾਦਕੀ



ਭਾਰਤ 'ਚ ਫਾਸ਼ੀਵਾਦੀ ਤਾਕਤਾਂ ਦਾ ਉਭਾਰ ਪੂਰੇ ਜੋਬਨ 'ਤੇ ਹੈ। ਉਹ ਹਰ ਉਸ ਆਵਾਜ਼ ਨੂੰ ਕੁਚਲਣ ਦੇ ਰਾਹ ਪਈਆਂ ਹੋਈਆਂ ਹਨ ਜੋ ਉਹਨਾਂ ਦੇ ਖਿਲਾਫ਼ ਉਠਦੀ ਹੈ। ਡਾ. ਨਰਿੰਦਰ ਦਭੋਲਕਰ, ਪ੍ਰੋ. ਐਮ.ਐਮ. ਕਲਬੁਰਗੀ, ਕਾਮਰੇਡ ਗੋਬਿੰਦ ਪੰਸਾਰੇ, ਪੱਤਰ ਗੌਰੀ ਲੰਕੇਸ਼ ਆਦਿ ਬੁੱਧੀਜੀਵੀਆਂ ਦੇ ਕਤਲਾਂ ਦੀ ਜਾਂਚ ਦੇ ਸਾਹਮਣੇ ਆ ਰਹੇ ਸਿੱਟੇ ਭਲੀ-ਭਾਂਤ ਸਪੱਸ਼ਟ ਕਰ ਰਹੇ ਹਨ ਕਿ ਕਾਤਲ ਕੌਣ ਹਨ। ਜਿੱਥੇ ਪ੍ਰਗਤੀਸ਼ੀਲ ਵਿਚਾਰਾਂ 'ਤੇ ਹਮਲੇ ਦੀ ਕੜੀ ਵਿੱਚ ਚੋਣਵੇਂ ਵਿਅਕਤੀਆਂ, ਸੰਸਥਾਵਾਂ ਨੂੰ ਨਿਸ਼ਾਨਾ ਬਣਾਇਆ ਜਾ ਰਿਹਾ, ਉੱਥੇ ਆਮ ਜਨਤਾ ਦਾ ਉਹਨਾਂ ਦੇ ਬੁਨਿਆਦੀ ਜੀਵਨ ਮਸਲਿਆਂ ਤੋਂ ਧਿਆਨ ਲਾਂਭੇ ਕਰਨ ਲਈ ਗਊ ਰੱਖਿਆ, ਲਵ ਜੇਹਾਦ, ਘੱਟ ਗਿਣਤੀਆਂ ਪ੍ਰਤੀ ਨਫ਼ਰਤ ਆਦਿ ਲੋਕ ਵਿਰੋਧੀ ਮੁੱਦੇ ਉਭਾਰੇ ਜਾ ਰਹੇ ਹਨ। ਗਊ ਰੱਖਿਆ ਦੇ ਨਾਮ 'ਤੇ ਕਿੰਨੇ ਹੀ ਹਜੂਮੀ ਕਤਲ ਹਰ ਰੋਜ਼ ਅਖ਼ਬਾਰਾਂ ਦੀਆਂ ਸੁਰਖੀਆਂ ਬਣ ਰਹੇ ਹਨ। ਪਿਛਲੇ ਦਿਨਾਂ ਵਿੱਚ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਦੇ ਵਿਦਿਆਰਥੀ ਆਗੂ ਉਮਰ ਖਾਲਿਦ ਅਤੇ ਮਹਾਤਮਾ ਗਾਂਧੀ ਕੇਂਦਰੀ ਯੂਨੀਵਰਸਿਟੀ ਦੇ ਸਹਾਇਕ ਪ੍ਰੋਫੈਸਰ ਸੰਜੇ ਕੁਮਾਰ 'ਤੇ ਕੀਤੇ ਕਾਤਲਾਨਾ ਹਮਲੇ ਵਿਰੋਧੀ ਵਿਚਾਰਾਂ ਨੂੰ ਦਬਾਉਣ ਦੀ ਕੜੀ ਦਾ ਹੀ ਇੱਕ ਹਿੱਸਾ ਹਨ। ਕੇਂਦਰ ਸਰਕਾਰ ਦੀਆਂ ਕਾਰਪੋਰੇਟ ਪੱਖੀ ਨੀਤੀਆਂ ਦੀ ਬੇਬਾਕ ਆਲੋਚਨਾ ਕਰਨ ਵਾਲੇ ਵਿਦਿਆਰਥੀ ਆਗੂ ਖਾਲਿਦ 'ਤੇ ਕਾਤਲਾਂ ਨੇ ਉਸ ਸਮੇਂ ਗੋਲੀਆਂ ਦਾਗੀਆਂ ਜਦੋਂ ਉਹ 'ਖ਼ੌਫ਼ ਸੇ ਆਜ਼ਾਦੀ' ਨਾਮ ਦੇ ਪ੍ਰੋਗਰਾਮ ਵਿੱਚ ਹਿੱਸਾ ਲੈਣ ਲਈ ਕੰਸਟੀਚਿਊਸ਼ਨਲ ਕਲੱਬ ਹਾਲ ਵਿੱਚ ਪਹੁੰਚਿਆ ਸੀ। ਜਦੋਂ ਉਹ ਕਲੱਬ ਹਾਲ ਤੋਂ ਬਾਹਰ ਚਾਹ ਪੀਣ ਲਈ ਆ ਰਿਹਾ ਸੀ ਤਾਂ ਉਸ ਨੂੰ ਨਿਸ਼ਾਨਾ ਬਣਾ ਕੇ ਦੋ ਗੋਲੀਆਂ ਚਲਾਈਆਂ ਗਈਆਂ। ਠੀਕ ਨਿਸ਼ਾਨਾ ਨਾ ਲੱਗਣ ਕਾਰਣ ਭਾਵੇਂ ਖਾਲਿਦ ਬਚ ਗਿਆ ਪਰ ਗੰਭੀਰ ਜ਼ਖਮੀ ਹੋ ਗਿਆ। ਭੱਜਣ ਦੀ ਕਾਹਲ ਵਿੱਚ ਕਾਤਲ ਆਪਣਾ ਪਿਸਤੌਲ ਵੀ ਉੱਥੇ ਹੀ ਛੱਡ ਗਏ। ਇਹਨਾਂ ਗੁੰਡਿਆਂ ਨੂੰ ਰਾਜ ਸੱਤਾ ਦੀ ਕਿੰਨੀ ਸਹਿ ਹੈ, ਇਹ ਇਸ ਗੱਲ ਤੋਂ ਸਪੱਸ਼ਟ ਹੁੰਦਾ ਹੈ ਕਿ ਕਿਵੇਂ ਉਹਨਾਂ ਬੇਖੌਫ਼ ਹੋ ਕੇ ਇਸ ਹਮਲੇ ਦੀ ਜ਼ਿੰਮੇਵਾਰੀ ਕਬੂਲਦਿਆਂ ਸ਼ੋਸਲ ਮੀਡੀਆ 'ਤੇ ਵੀਡੀਓ ਪੋਸਟ ਕੀਤੀ ਜਿਸ ਵਿੱਚ ਕਿਹਾ ਕਿ 'ਉਹਨਾਂ ਨੇ ਸੁਤੰਤਰਤਾ ਦਿਵਸ 'ਤੇ ਦੇਸ਼ ਨੂੰ ਤੋਹਫਾ ਦਿੱਤਾ ਹੈ। ਉਹ ਕ੍ਰਾਂਤੀਕਾਰੀ ਕਰਤਾਰ ਸਿੰਘ ਸਰਾਭਾ ਦੇ ਪਿੰਡ ਆਤਮ ਸਮੱਰਪਣ ਕਰਨਗੇ।' ਇਹਨਾਂ ਤਾਕਤਾਂ ਦਾ ਏਜੰਡਾ ਕਿੰਨਾ ਸਾਜਿਸ਼ੀ ਹੈ, ਇਹ ਇਸ ਗੱਲ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਕਿ ਆਮ ਜਨਤਾ ਨੂੰ ਕਿਵੇਂ ਉਹ ਆਜ਼ਾਦੀ ਦਿਵਸ ਅਤੇ ਉਮਰ ਖਾਲਿਦ ਦੇ ਹਮਲੇ, ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਕੁਰਬਾਨੀ ਅਤੇ ਫਾਸ਼ੀਵਾਦੀ ਕਾਰੇ ਨੂੰ ਰਲਗੱਡ ਕਰਕੇ ਭਰਮ-ਭੁਲੇਖਿਆਂ ਦਾ ਸ਼ਿਕਾਰ ਬਣਾਉਣਾ ਚਾਹੁੰਦੇ ਹਨ। ਸੰਜੇ ਕੁਮਾਰ ਦਾ ਕਸੂਰ ਇਹ ਹੈ ਕਿ ਉਸਨੇ ਸਾਬਕਾ ਪ੍ਰਧਾਨ ਮੰਤਰੀ ਅਟਲ ਬਿਹਾਰੀ ਵਾਜਪਾਈ ਦੀ ਮੌਤ ਬਾਅਦ ਉਹਨਾਂ ਦੀ ਸਿਆਸੀ ਵਿਚਾਰਧਾਰਾ 'ਤੇ ਫੇਸਬੁੱਕ ਉੱਪਰ ਕੁੱਝ ਸਵਾਲ ਉਠਾਏ ਸਨ। ਕੁੱਝ ਨੌਜਵਾਨਾਂ ਨੇ ਉਹਨਾਂ ਨੂੰ ਘਰ 'ਚੋਂ ਬਾਹਰ ਕੱਢ ਕੇ ਬੁਰੀ ਤਰ੍ਹਾਂ ਕੁੱਟਿਆ ਅਤੇ ਉਹਨਾਂ ਦੇ ਕੱਪੜੇ ਪਾੜ ਦਿੱਤੇ। ਇਸ ਤਰ੍ਹਾਂ ਦੇ ਵਧ ਰਹੇ ਫਾਸ਼ੀਵਾਦੀ ਹਮਲੇ ਸੰਵਿਧਾਨਕ ਤੌਰ 'ਤੇ ਭਾਰਤ ਦੇ ਲੋਕਾਂ ਨੂੰ ਵਿਚਾਰ ਪ੍ਰਗਟਾਵੇ ਦੀ ਮਿਲੀ ਆਜ਼ਾਦੀ 'ਤੇ ਇੱਕ ਵੱਡਾ ਸਵਾਲ ਖੜ੍ਹਾ ਕਰਦੇ ਹਨ। ਕਿਵੇਂ ਅੱਜ ਲੋਕ ਪੱਖੀ ਕੁਰਬਾਨੀ ਦੇਣ ਵਾਲੇ ਲੋਕਾਂ ਨੂੰ ਦੇਸ਼ ਧ੍ਰੋਹੀ ਐਲਾਨਿਆ ਜਾ ਰਿਹਾ, ਆਜ਼ਾਦੀ ਸੰਗਰਾਮ ਵਿੱਚ ਦੇਸ਼ ਧ੍ਰੋਹ ਕਮਾ ਕੇ ਅੰਗਰੇਜ਼ਾਂ ਦੇ ਪੱਖ ਵਿੱਚ ਭੁਗਤਣ ਵਾਲੇ ਲੋਕਾਂ ਦੇ ਵਾਰਸ ਆਪਣੇ ਆਪ ਨੂੰ ਦੇਸ਼ ਭਗਤ ਐਲਾਨ ਰਹੇ ਹਨ। ਅੱਜ ਪ੍ਰਗਤੀਸ਼ੀਲ ਤਾਕਤਾਂ ਨੇ ਇੰਨ੍ਹਾਂ ਮੁੱਦਿਆਂ 'ਤੇ ਕਿਵੇਂ ਜਨਤਾ ਨੂੰ ਸਿੱਖਿਅਤ ਕਰਨਾ, ਇਸ ਲਈ ਇੱਕ ਪ੍ਰਤੀਬੱਧ ਅਤੇ ਯੋਜਨਾਬਧ ਤਿਆਰੀ ਉਸਾਰਣ ਦੀ ਲੋੜ ਹੈ ਤਾਂ ਜੋ ਦੱਹਾੜ ਰਹੇ ਫਾਸ਼ੀਵਾਦ ਨੂੰ ਪਛਾੜਣ ਵਾਸਤੇ ਜਨਤਾ ਨੂੰ ਲਾਮਬੰਦ ਕੀਤਾ ਜਾ ਸਕੇ।

# ਅਸਲ 'ਚ ਇਹ ਸਭ ਸੰਘ ਦੇ ਪ੍ਰਚਾਰਕ ਹਨ, ਜਿੰਨ੍ਹਾਂ ਨੂੰ 'ਵਰਦੀ' ਦੇ ਦਿੱਤੀ ਗਈ ਹੈ

## ਰਾਣਾ ਆਯੂਬ ਉਰਫ ਮੈਥਿਲੀ ਤਿਆਗੀ

ਰਾਣਾ ਆਯੂਬ ਦਾ ਨਾਮ ਹੁਣ ਕਿਸੇ ਰਸਮੀ ਜਾਣਕਾਰੀ ਦਾ ਮੁਥਾਜ ਨਹੀਂ ਰਿਹਾ। ਸੁਤੰਤਰ ਪੱਤਰਕਾਰ ਵਜੋਂ ਜਾਣੀ ਜਾਂਦੀ ਰਾਣਾ ਆਯੂਬ 'ਤਹਿਲਕਾ' ਲਈ ਕੰਮ ਕਰਦੀ ਰਹੀ ਹੈ। 'ਤਹਿਲਕਾ' ਸਟਿੰਗ ਆਪਰੇਸ਼ਨਾਂ ਲਈ ਜਾਣਿਆ ਜਾਣ ਵਾਲਾ ਮੀਡੀਆ ਅਦਾਰਾ ਹੈ। ਆਪਣੀ ਇਸੇ ਲੜੀ ਤਹਿਤ ਉਸ ਨੇ 2002 ਦੇ ਕਤਲੇਆਮ ਸੰਬੰਧੀ ਸਟਿੰਗ ਆਪਰੇਸ਼ਨ ਕਰਵਾਏ। ਰਾਣਾ ਆਯੂਬ ਨੂੰ ਇਹ ਕੰਮ ਦਿੱਤਾ ਗਿਆ ਕਿ ਆਹਲਾ ਪੁਲਿਸ ਅਧਿਕਾਰੀਆਂ ਅਤੇ ਨੌਕਰਸ਼ਾਹਾਂ ਤੋਂ ਉਹ ਸੁਰਾਗ ਇਕੱਠੇ ਕਰੇ। ਜਦੋਂ ਰਾਣਾ ਆਯੂਬ ਦੀ ਖੋਜੀ ਪੱਤਰਕਾਰੀ ਪੁਲਿਸ ਤੇ ਨੌਕਰਸ਼ਾਹਾਂ ਤੋਂ ਹੁੰਦੀ ਹੋਈ ਭਾਜਪਾ ਦੇ ਉੱਚ ਨੇਤਾਵਾਂ ਤੱਕ ਪਹੁੰਚ ਗਈ ਤਾਂ 'ਤਹਿਲਕਾ' ਨੇ ਇਹ ਕਹਿ ਕੇ ਹੱਥ ਪਿਛਾਂਹ ਖਿੱਚ ਲਏ ਕਿ ਇਹ ਨੇਤਾ ਤਾਂ ਸੱਤਾ ਵਿੱਚ ਆਉਣ ਵਾਲੇ ਹਨ। ਉਹ ਇਸ ਨੂੰ ਨਹੀਂ ਛਾਪੇਗਾ। 'ਤਹਿਲਕਾ' ਤੋਂ ਅਸਤੀਫਾ ਦੇ ਕੇ ਉਸ ਨੇ ਇੰਨ੍ਹਾਂ ਸਾਰੇ ਦਸਤਾਵੇਜਾਂ ਨੂੰ ਛਪਵਾਉਣ ਲਈ ਕਈ ਪ੍ਰਕਾਸ਼ਕਾਂ ਨਾਲ ਰਾਬਤਾ ਕਾਇਮ ਕੀਤਾ। ਜਦੋਂ ਕਿਸੇ ਨੇ ਡਰਦਿਆਂ ਕੋਈ ਲੜ ਨਾ ਫੜਾਇਆ ਤਾਂ ਖ਼ੁਦ ਕਰਜ਼ਾ ਚੁੱਕ ਕੇ 'ਗੁਜਰਾਤ ਫਾਈਲਜ਼' ਨਾਮ ਦੀ ਕਿਤਾਬ ਛਪਵਾਈ। ਇਸ ਕਿਤਾਬ ਨੂੰ ਪਾਠਕਾਂ ਦਾ ਹੱਦੋਂ ਵੱਧ ਹੁੰਗਾਰਾ ਮਿਲ ਰਿਹਾ ਹੈ। ਪੰਜਾਬੀ ਸਮੇਤ ਅਨੇਕਾਂ ਹੋਰ ਭਾਸ਼ਾਵਾਂ ਵਿੱਚ ਇਸ ਦਾ ਅਨੁਵਾਦ ਹੋ ਚੁੱਕਾ ਹੈ।

ਪੇਸ਼ ਹੈ ਰਾਣਾ ਆਯੂਬ ਨਾਲ ਹੋਈ ਗੱਲਬਾਤ :

**? 'ਗੁਜਰਾਤ ਫਾਈਲਜ਼' ਦੀ ਸਿਰਜਣਾ ਬਾਰੇ ਵਿਸਥਾਰ ਵਿੱਚ ਦੱਸੋ।**

– ਸੰਨ 2010 'ਚ ਮੇਰੀ ਖੋਜੀ ਪੱਤਰਕਾਰੀ ਕਾਰਣ ਫਰਜ਼ੀ ਮੁਕਾਬਲਿਆਂ ਦੇ ਦੋਸ਼ ਹੇਠ ਅਮਿਤ ਸ਼ਾਹ ਦੀ ਗ੍ਰਿਫਤਾਰੀ ਹੋਈ। ਮੈਨੂੰ ਲੱਗਿਆ ਕਿ ਗੁਜਰਾਤ ਵਿੱਚ ਅਜਿਹਾ ਕੁੱਝ ਬਹੁਤ ਹੈ ਜੋ ਸਾਹਮਣੇ ਆਉਣਾ ਬਾਕੀ ਹੈ। ਜਿਵੇਂ – ਗੁਜਰਾਤ ਕਤਲੇਆਮ ਦੀ ਸੱਚਾਈ, ਹਰੇਨ ਪਾਂਡਿਆ ਦੇ ਕਤਲ ਦਾ ਸੱਚ, ਫਰਜ਼ੀ ਮੁਕਾਬਲਿਆਂ ਦਾ ਸੱਚ, ਤਤਕਾਲੀ ਮੁੱਖ ਮੰਤਰੀ ਨਰੇਂਦ੍ਰ ਮੋਦੀ ਦੀ ਇਹਨਾਂ ਸਭ 'ਚ ਭੂਮਿਕਾ। ਗੁਜਰਾਤ ਵਿੱਚ 2010–2011 ਵਿੱਚ ਅਜਿਹਾ ਮਾਹੌਲ ਸੀ ਕਿ ਤੁਹਾਡੇ ਨਾਲ ਕੋਈ ਆਮ ਨਾਗਰਿਕ ਵੀ ਗੱਲ ਕਰਨ ਲਈ ਤਿਆਰ ਨਹੀਂ ਸੀ। ਇਸ ਲਈ ਮੈਂ ਇੱਕ ਫਰਜ਼ੀ ਪਛਾਣ ਬਣਾਈ, ਮੈਥਿਲੀ ਤਿਆਗੀ ਨਾਮ ਦੀ ਕੁੜੀ ਦੀ, ਜੋ ਅਮਰੀਕਨ ਫਿਲਮੀ ਇੰਸਟੀਚਿਊਟ ਦੀ ਵਿਦਿਆਰਥਣ ਹੈ। ਅਮਰੀਕਾ 'ਚ ਪਲੀ-ਵੱਡੀ ਹੋਈ, ਪਿਤਾ ਸੰਸਕ੍ਰਿਤ ਦਾ ਅਧਿਆਪਕ ਰਿਹਾ, ਜੋ ਆਰ.ਐਸ.ਐਸ. ਨਾਲ ਜੁੜਿਆ ਰਿਹਾ। ਇਹ ਪਛਾਣ ਬਣਾ ਕੇ ਮੈਂ ਗੁਜਰਾਤ ਗਈ। ਗੁਜਰਾਤ ਦੇ ਉਹਨਾਂ ਨੌਕਰਸ਼ਾਹਾਂ ਅਤੇ ਪੁਲਿਸ ਅਫਸਰਾਂ ਨਾਲ ਮੁਲਾਕਾਤਾਂ ਕੀਤੀਆਂ ਜੋ 2001 ਤੋਂ 2010 ਦਰਮਿਆਨ ਸੂਬੇ 'ਚ ਉੱਚ ਆਹੁਦਿਆਂ 'ਤੇ ਤਾਇਨਾਤ ਸਨ। ਸਟਿੰਗ ਆਪਰੇਸ਼ਨ ਕੀਤਾ। ਕਈ ਤੱਥ ਸਾਹਮਣੇ ਆਏ ਜਿਵੇਂ ਕਮਿਸ਼ਨਰ ਆਫ ਪੁਲਿਸ ਪੀ.ਸੀ. ਪਾਂਡੇ ਨੇ ਕਿਹਾ, 'ਮੁਸਲਮਾਨਾਂ ਨਾਲ ਜੋ ਹੋਇਆ ਚੰਗਾ ਹੋਇਆ।' ਹਰੇਨ ਪਾਂਡਿਆ ਦੇ ਕਤਲ ਤੇ ਗੁਜਰਾਤ ਕਤਲੇਆਮ 'ਚ ਮੋਦੀ ਅਤੇ ਸ਼ਾਹ ਦਾ ਹੱਥ ਹੋਣ ਬਾਰੇ ਤੱਥ ਇਹਨਾਂ ਉੱਚ ਆਹੁਦਿਆਂ 'ਤੇ ਬੈਠੇ ਲੋਕਾਂ ਨੇ ਦੱਸੇ। ਜਾਂਚ ਅਸ਼ੋਕ ਨਰਾਇਣ, ਪੀ.ਸੀ. ਪਾਂਡੇ, ਜੀ.ਸੀ. ਰੈਗਰ ਤੇ ਅਖੀਰ ਮੋਦੀ ਤੱਕ ਪਹੁੰਚ ਗਈ। ਇਹ ਆਪਣੇ ਤਰੀਕੇ ਦਾ ਸਭ ਤੋਂ ਵੱਡਾ ਸਟਿੰਗ ਆਪਰੇਸ਼ਨ ਸੀ।

**? ਕਈਆਂ ਦਾ ਕਹਿਣਾ ਹੈ ਕਿ ਮੋਦੀ ਨੂੰ ਕਲੀਨ ਚਿੱਟ ਮਿਲ ਗਈ ਹੈ। ਅਮਰੀਕਾ ਵਰਗੇ ਦੇਸ਼ ਹੁਣ ਉਸ ਦਾ ਸਵਾਗਤ ਕਰ ਰਹੇ ਹਨ ਜੋ ਕੱਲ੍ਹ ਤੱਕ ਉਸ ਨੂੰ ਵੀਜ਼ਾ ਨਹੀਂ ਦਿੰਦੇ ਸਨ?**

– S.I.T. (Special Investigation Team) ਨੇ ਕਦੇ ਮੋਦੀ ਨੂੰ ਮੁਲਜ਼ਮ (ਦੋਸ਼ਾਂ ਦੇ ਘੇਰੇ 'ਚ ਲਿਆ ਹੀ ਨਹੀਂ) ਬਣਾਇਆ ਹੀ ਨਹੀਂ, ਇਸ ਲਈ ਕਲੀਨ ਚਿੱਟ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। S.I.T. ਨੇ ਚੱਜ ਨਾਲ ਤਫ਼ਤੀਸ਼ ਹੀ ਨਹੀਂ ਕੀਤੀ, ਜਿੰਨ੍ਹਾਂ ਅਧਿਕਾਰੀਆਂ ਤੋਂ ਇਹ ਕੁੱਝ ਨਹੀਂ ਕਢਵਾ ਸਕੀ, ਉਹ ਮੇਰੇ ਕੋਲ ਸਭ ਕੁੱਝ ਦੱਸ ਰਹੇ ਹਨ।

**? ਜੇ ਤੁਹਾਡੇ ਇਹਨਾਂ ਦਸਤਾਵੇਜਾਂ ਨੂੰ ਐਵੀਡੈਂਸ (ਸਬੂਤ) ਵਜੋਂ ਪੇਸ਼ ਕੀਤਾ ਜਾਵੇ ਤਾਂ ਇੰਨ੍ਹਾਂ ਉੱਚ ਰਾਜਨੀਤਕ ਨੇਤਾਵਾਂ ਦੇ ਫਸਣ ਦੀ ਕਿੰਨੀ ਕੁ ਸੰਭਾਵਨਾ ਹੈ?**

– ਹਾਲੇ ਤੱਕ S.I.T. ਨੇ ਮੇਰੇ ਕੋਲੋਂ ਟੇਪ ਤੱਕ ਨਹੀਂ ਮੰਗੇ। ਜਦੋਂ ਮੰਗੇ ਜਾਣਗੇ, ਮੈਂ ਦੇਣ ਨੂੰ ਤਿਆਰ ਹੋਵਾਂਗੀ। ਜੇ ਇਹਨਾਂ ਟੇਪਾਂ ਨੂੰ ਐਜ਼ ਏ ਐਵੀਡੈਂਸ ਮੰਨਿਆ ਜਾਵੇ ਤਾਂ ਮੋਦੀ ਗੁਜਰਾਤ ਕਤਲੇਆਮ, ਫਰਜ਼ੀ ਮੁਕਾਬਲਿਆਂ ਤੇ ਹਰੇਨ ਪਾਂਡਿਆ ਦੇ ਕਤਲ 'ਚ ਸਿੱਧੇ ਰੂਪ 'ਚ ਘਿਰਦਾ ਹੈ। ਉਸ ਦਾ ਬਚ ਕੇ ਨਿਕਲਣਾ ਬੜਾ ਮੁਸ਼ਕਲ ਲਗਦਾ ਹੈ, ਪਰ ਸਾਡੀਆਂ ਜਾਂਚ ਏਜੰਸੀਆਂ ਇਸ ਤਰ੍ਹਾਂ ਵਿਵਹਾਰ ਕਰ ਰਹੀਆਂ ਹਨ ਜਿਵੇਂ ਇਹ ਦਸਤਾਵੇਜ ਕੋਈ ਮਾਅਨੇ ਹੀ ਨਾ ਰੱਖਦੇ ਹੋਣ।

**? ਭਾਜਪਾ, ਸੰਘ, ਬਜਰੰਗ ਦਲ ਦਾ ਕਤਲੇਆਮ 'ਚ ਸ਼ਾਮਲ ਹੋਣਾ ਸਮਝ ਪੈਂਦਾ ਹੈ, ਪਰ ਜਦੋਂ ਸਟੇਟ ਮਸ਼ੀਨਰੀ ਜਿਸ ਨੂੰ ਕਿ ਸੰਵਿਧਾਨ ਅਧੀਨ ਕੰਮ ਕਰਨ ਵਾਲੀ ਮੰਨਿਆ ਜਾਂਦਾ, ਉਹ ਇਸ 'ਚ ਸ਼ਾਮਲ ਦਿਖੇ ਤਾਂ ਇਹ ਵਰਤਾਰਾ ਭਾਰਤੀ ਲੋਕਤੰਤਰ ਦੀ ਕਿਸ ਤਰ੍ਹਾਂ ਦੀ ਤਸਵੀਰ ਪੇਸ਼ ਕਰਦਾ ਹੈ?**

– ਬਹੁਤ ਭੈੜੀ ਤਸਵੀਰ ਪੇਸ਼ ਹੁੰਦੀ ਹੈ। ਤਤਕਾਲੀ ਪੁਲਿਸ ਕਮਿਸ਼ਨਰ ਮੈਨੂੰ ਸ਼ਰੇਆਮ ਆਖਦਾ ਹੈ ਕਿ ਸੰਘ ਦੇ ਬੰਦੇ ਪੁਲਿਸ ਤੇ ਨੌਕਰਸ਼ਾਹੀ 'ਚ ਕਿਉਂ ਨਾ ਜਾਣ? ਉਹ ਇਹ ਗੱਲ ਬੜੇ ਮਾਣ ਨਾਲ ਆਖਦਾ ਹੈ। ਪੀ.ਸੀ. ਪਾਂਡੇ ਆਖਦਾ ਹੈ, 'ਚੰਗਾ ਹੋਇਆ ਮੁਸਲਮਾਨਾਂ ਨਾਲ ਇੰਝ ਹੋਇਆ, ਉਹਨਾਂ ਸਾਨੂੰ ਦੋ ਵਾਰ ਮਾਰਿਆ, ਇੱਕ ਵਾਰ ਅਸੀਂ ਉਹਨਾਂ ਨੂੰ ਮਾਰਤਾ।' ਅਸਲ 'ਚ ਇਹ ਸਭ ਸੰਘ ਦੇ ਪ੍ਰਚਾਰਕ ਹਨ ਜਿੰਨ੍ਹਾਂ ਨੂੰ 'ਵਰਦੀ' ਦੇ ਦਿੱਤੀ ਗਈ ਹੈ। ਹੁਣ ਇਹ ਗੱਲ ਇਕੱਲੇ ਗੁਜਰਾਤ ਦੀ ਨਹੀਂ, ਪੂਰੇ ਮੁਲਕ 'ਚ ਸੰਘ ਦੀ ਸੋਚ ਵਾਲੇ ਬੰਦਿਆਂ ਨੂੰ ਨੌਕਰਸ਼ਾਹੀ 'ਚ ਵਾੜਿਆ ਜਾ ਰਿਹਾ ਹੈ।

**? ਇੰਨੇ ਵੱਡੇ ਕੰਮ ਨੂੰ ਹੱਥ ਪਾਉਣ ਲਈ ਹੌਸ਼ਲਾ ਕਿਵੇਂ ਪਇਆ?**

– ਜਦੋਂ ਇਹ ਆਪਰੇਸ਼ਨ ਸ਼ੁਰੂ ਕੀਤਾ, ਉਦੋਂ ਮੇਰੀ ਉਮਰ 26 ਸਾਲ ਸੀ। ਇਸ ਉਮਰ 'ਚ ਇੱਕ ਰੁਮਾਂਸ ਹੁੰਦਾ ਹੈ, ਇਨਸਾਫ ਲਈ ਲੜਣ ਦਾ। ਮੈਂ ਹਮੇਸ਼ਾ ਕਹਿੰਦੀ ਹਾਂ ਕਿ ਮੈਂ 1992 ਦੇ ਦੰਗਿਆਂ ਦੀ ਕੁੜੀ ਹਾਂ, ਉਦੋਂ ਮੇਰੀ ਉਮਰ 9 ਸਾਲ ਸੀ। ਜਦੋਂ ਇਹ ਸਭ ਹੋ ਰਿਹਾ ਸੀ ਤਾਂ ਮੇਰੇ ਅੰਦਰ ਭਾਵਨਾ ਪੈਦਾ ਹੁੰਦੀ ਕਿ ਮੈਂ ਇਸ ਨੂੰ ਰੋਕਣ ਲਈ ਕੁੱਝ ਕਰ ਕਿਉਂ ਨਹੀਂ ਸਕਦੀ? ਜਦੋਂ ਮੇਰੇ ਸਿੱਖ ਗੁਆਂਢੀ 1984 ਦਾ ਦਰਦ ਮੇਰੇ ਨਾਲ ਸਾਂਝਾ ਕਰਦੇ ਤਾਂ ਮੇਰੇ ਅੰਦਰੋਂ ਆਵਾਜ਼ ਆਉਂਦੀ, ਇਸ ਨੂੰ ਕੋਈ ਰੋਕ ਕਿਉਂ ਨਹੀਂ ਰਿਹਾ? ਮੈਂ ਸੋਚ ਲਿਆ ਸੀ ਕਿ ਜੇ ਮੈਂ ਕੁੱਝ ਕਰਨਾ ਹੈ ਤਾਂ ਫੇਰ ਸਮਾਜਿਕ ਵਿਗਿਆਨ ਦੀ ਪੜ੍ਹਾਈ ਕਰਾਂਗੀ ਜਾਂ ਫੇਰ ਪੱਤਰਕਾਰ ਬਣਾਂਗੀ। ਗੁਜਰਾਤ ਕਤਲੇਆਮ ਨੇ ਮੈਨੂੰ ਬੁਰੀ ਤਰ੍ਹਾਂ ਝੰਜੋੜਿਆ। ਮੈਨੂੰ ਉਦੋਂ ਬੜਾ ਸਦਮਾ ਪੁੱਜਾ ਜਦੋਂ ਮੇਰੇ ਇੱਕ ਬਹੁਤ ਪਿਆਰੇ ਦੋਸਤ ਤੇ ਪ੍ਰੇਰਣਾ ਸ੍ਰੋਤ ਸ਼ਾਹਿਦ ਆਜ਼ਮੀ ਦਾ ਕਤਲ ਕਰ ਦਿੱਤਾ ਗਿਆ। (ਸ਼ਾਹਿਦ ਆਜ਼ਮੀ – ਉੱਘੇ ਵਕੀਲ ਤੇ ਮਨੁੱਖੀ ਅਧਿਕਾਰਾਂ ਦੇ ਕਾਰਕੁੰਨ, ਜਿੰਨ੍ਹਾਂ ਦੇ ਯਤਨ ਸਦਕਾ ਹੀ ਕਈ ਸੱਜੇ ਪੱਖੀ ਮੁਲਜ਼ਮਾਂ ਦੀ ਗ੍ਰਿਫਤਾਰੀ ਸੰਭਵ ਹੋ ਸਕੀ।) ਉਸ ਦੇ ਕਾਤਲਾਂ ਦਾ ਕੁੱਝ ਪਤਾ ਨਹੀਂ ਲੱਗ ਸਕਿਆ। ਉਦੋਂ ਮੈਨੂੰ ਲੱਗਿਆ ਕਿ ਮੈਨੂੰ ਜ਼ਰੂਰ ਕੁੱਝ ਕਰਨਾ ਚਾਹੀਦਾ ਹੈ। ਉਦੋਂ ਮੈਂ ਬਹੁਤ ਰਿਸਕ ਲੈ ਕੇ ਕੰਮ ਕੀਤਾ। ਇੱਕ ਸਮਾਂ ਅਜਿਹਾ ਵੀ ਆਇਆ ਜਦੋਂ ਮੈਨੂੰ ਮਾਨਸਿਕ ਤਣਾਅ ਵਿੱਚੋਂ ਵੀ ਲੰਘਣਾ ਪਿਆ।

**? ਹੋਰ ਚੈਲੇਂਜ?**

– ਸਭ ਤੋਂ ਵੱਡਾ ਧੱਕਾ ਤਾਂ 'ਤਹਿਲਕਾ' ਨੇ ਦਿੱਤਾ, ਜਦੋਂ ਮੇਰੀ ਤਫ਼ਤੀਸ਼ ਮੋਦੀ ਤੱਕ ਪਹੁੰਚੀ ਤਾਂ ਮੈਨੂੰ ਕੰਮ ਉੱਥੇ ਹੀ ਖਤਮ ਕਰਨ ਲਈ ਕਿਹਾ ਗਿਆ। ਸੰਨ 2013 'ਚ 'ਤਹਿਲਕਾ' ਛੱਡਣ ਬਾਅਦ ਇੱਕ ਪ੍ਰਕਾਸ਼ਕ ਨਾਲ ਕਿਤਾਬ ਛਾਪਣ ਦੀ ਗੱਲ ਹੋਈ, ਪਰ 2014 'ਚ ਉਸ ਨੇ ਮੇਰੇ ਫੋਨ ਚੁੱਕਣੇ ਬੰਦ ਕਰ ਦਿੱਤੇ। 2015-16 ਦੌਰਾਨ ਕਈ ਪ੍ਰਕਾਸ਼ਕਾਂ ਨਾਲ ਰਾਬਤਾ ਕੀਤਾ, ਪਰ ਸਭ ਨੇ ਹੱਥ ਖੜ੍ਹੇ ਕਰ ਦਿੱਤੇ। ਭਾਰਤ ਦੇ ਇੱਕ ਬਹੁਤ ਵੱਡੇ ਸੰਪਾਦਕ ਨੇ ਕਿਹਾ, ''ਇਹ ਬਹੁਤ ਸਨਸਨੀਖੇਜ਼ ਹੈ ਪਰ ਅਸੀਂ ਇਸ ਨੂੰ ਛਾਪ ਨਹੀਂ ਸਕਦੇ ਕਿਉਂਕਿ ਇਹ ਲੋਕ ਭਾਰਤ ਦੀ ਸੱਤਾ 'ਚ ਆ ਗਏ ਹਨ।'' ਮੈਨੂੰ ਲੱਗਿਆ ਕਿ ਸਾਰੇ ਰਾਹ ਬੰਦ ਹੋ ਗਏ। ਮੇਰੇ ਮਾਪਿਆਂ ਨੇ ਜੋ ਮੇਰੇ ਲਈ ਸੋਨਾ ਰੱਖਿਆ ਹੋਇਆ ਸੀ, ਮੈਂ ਉਹ ਗਹਿਣੇ ਧਰ ਦਿੱਤਾ। ਇੱਕ ਬੈਂਕ ਤੋਂ ਨਿੱਜੀ ਕਰਜ਼ਾ ਲਿਆ। ਕਿਤਾਬ ਦਾ ਸਾਰਾ ਕੰਮ ਜਿਵੇਂ ਐਡੀਟਿੰਗ, ਟਾਈਪ ਸੈਟਿੰਗ, ਪ੍ਰਿੰਟਿੰਗ ਪ੍ਰੈੱਸ ਲਿਜਾਣਾ ਖ਼ੁਦ ਕੀਤਾ/ਕਰਵਾਇਆ ਜੋ ਕਿ ਇੱਕ ਪੂਰੀ ਸੰਸਥਾ ਕਰਦੀ ਹੈ।

**? ਛਪਣ ਤੋਂ ਬਾਅਦ ਸਮੱਸਿਆਵਾਂ?**

– ਸ਼ੋਸਲ ਮੀਡੀਏ 'ਤੇ ਆਏ ਦਿਨ ਮੈਨੂੰ ਗਾਲ੍ਹਾਂ ਕੱਢੀਆਂ ਜਾਂਦੀਆਂ ਹਨ। ਤਸਵੀਰਾਂ ਨਾਲ ਛੇੜ-ਛਾੜ ਕੀਤੀ ਜਾਂਦੀ ਹੈ। ਔਰਤ ਹੋਣ ਦੇ ਨਾਂਅ 'ਤੇ ਜੋ ਗੰਦ ਬਕਿਆ ਜਾ ਸਕਦਾ ਹੈ, ਸਭ ਬਕਿਆ ਜਾਂਦਾ ਹੈ। ਮਹਾਰਾਸ਼ਟਰ ਪੁਲਿਸ ਨੇ ਮੈਨੂੰ ਰਿਵਾਲਵਰ ਦਾ ਲਾਇਸੈਂਸ ਆਫਰ ਕੀਤਾ। ਮੈਂ ਇਹ ਕਹਿ ਕੇ ਲੈਣ ਤੋਂ ਇਨਕਾਰ ਕਰ ਦਿੱਤਾ ਕਿ ਜਦੋਂ ਸਟੇਟ ਹੀ ਮੇਰੀ ਸੁਰੱਖਿਆ ਨਹੀਂ ਕਰ ਸਕਦੀ ਤਾਂ ਰਿਵਾਲਵਰ ਦੀ ਕੋਈ ਤੁਕ ਨਹੀਂ ਬਣਦੀ।

**? ਮੁਸਲਮਾਨਾਂ ਨੂੰ ਮਾਰਨ ਲਈ ਜਿਸ ਤਰ੍ਹਾਂ ਦਲਿਤਾਂ, ਪੱਛੜੀਆਂ ਜਾਤਾਂ ਤੇ ਕਬੀਲਿਆਂ ਨੂੰ ਵਰਤਿਆ ਗਿਆ, ਇਸ ਪਿੱਛੇ ਕੋਈ ਸਿਆਸਤ ਸੀ?**

– ਦਲਿਤਾਂ ਨੂੰ ਹਮੇਸ਼ਾ ਵਰਤਿਆ ਜਾਂਦਾ ਰਿਹਾ ਹੈ। ਇਹ ਲੋਕ ਗਊ ਮਾਤਾ ਦੀ ਰੱਖਿਆ ਦੀ ਤਾਂ ਗੱਲ ਕਰਦੇ ਹਨ, ਪਰ ਜਦੋਂ ਗਾਂ ਮਰ ਜਾਂਦੀ ਹੈ ਤਾਂ ਚੁੱਕਣ ਦੀ ਜ਼ਿੰਮੇਵਾਰੀ ਦਲਿਤਾਂ 'ਤੇ ਸੁੱਟ ਦਿੱਤੀ ਜਾਂਦੀ ਹੈ। ਕਾਰਨ ਕਿ ਅਖੌਤੀ ਘਟੀਆ ਕੰਮ ਦਲਿਤ ਹੀ ਕਰਨਗੇ। ਇਸ ਕਿਤਾਬ 'ਚ ਵੀ ਜ਼ਿਕਰ ਆਉਂਦਾ ਹੈ ਕਿ ਰਾਜਨ ਪ੍ਰਿਆਦਰਸ਼ਨੀ ਵਰਗਾ ਅਫਸਰ ਅੱਗੇ ਹੋ ਕੇ ਗਲਤ ਕੰਮ ਕਰੇ, ਕਿਉਂਕਿ ਉਹ ਦਲਿਤ ਹੈ।

**? ਤੁਹਾਨੂੰ ਇਸ ਕਿਤਾਬ ਦੀ ਸਿਆਸੀ ਦਸਤਾਵੇਜ ਵਜੋਂ ਮਹੱਤਤਾ ਕਿੰਨੀ ਕੁ ਵਿਖਾਈ ਦਿੰਦੀ ਹੈ?**

– ਮੈਨੂੰ ਕਈਆਂ ਨੇ ਸਲਾਹ ਦਿੱਤੀ ਸੀ ਕਿ ***ਬਾਕੀ ਸਫਾ 46 'ਤੇ***

ਵਿਚਾਰ ਚਰਚਾ

# ਭਗਤ ਸਿੰਘ ਦੇ ਆਸਤਿਕ ਹੋਣ ਦਾ ਪ੍ਰਚਾਰ ਕਿਉਂ



ਹੇਮ ਰਾਜ ਸਟੈਨੋ

ਅਸੀਂ ਇਸ ਲੇਖ 'ਚ ਭਗਤ ਸਿੰਘ ਦੇ ਆਸਤਿਕ ਹੋਣ ਬਾਰੇ ਕੀਤੇ ਜਾਂਦੇ ਪ੍ਰਚਾਰ ਬਾਰੇ ਵਿਚਾਰ ਕਰਨ ਜਾ ਰਹੇ ਹਾਂ, ਇਸ ਲਈ ਇਹ ਠੀਕ ਰਹੇਗਾ ਕਿ ਪਹਿਲਾਂ ਇਹ ਜਾਣ ਲਿਆ ਜਾਵੇ ਕਿ ਨਾਸਤਿਕ ਤੇ ਆਸਤਿਕ ਕਿਸਨੂੰ ਕਿਹਾ ਜਾਂਦਾ ਹੈ।

ਨਾਸਤਿਕ ਇਨਸਾਨ ਉਹ ਹੁੰਦਾ ਹੈ ਜੋ ਇਸ ਸੰਸਾਰ ਨੂੰ ਰਚਣ,ਚਲਾਉਣ ਤੇ ਵਿਨਾਸ਼ ਕਰਨ ਵਾਲੀ ਕਿਸੇ ਵੀ ਕਿਸਮ ਦੀ ਅਦਿੱਖ ਤੇ ਦੈਵੀ ਸ਼ਕਤੀ 'ਚ, ਕਿਸੇ ਭੂਤ-ਪ੍ਰੇਤ, ਅਗਲਾ-ਪਿਛਲਾ ਜਨਮ, ਕਿਸਮਤਵਾਦ ਜਾਂ ਫਿਰ ਕਿਸੇ ਵੀ ਕਿਸਮ ਦੀ ਪਰਾ-ਭੌਤਿਕ ਸ਼ਕਤੀ 'ਚ ਵਿਸ਼ਵਾਸ ਨਾ ਕਰਦਾ ਹੋਵੇ, ਇਸ ਦੇ ਉਲਟ ਆਸਤਿਕ ਉਹ ਹੁੰਦਾ ਜੋ ਇਨ੍ਹਾਂ ਸਾਰੀਆਂ ਜਾਂ ਇਨ੍ਹਾਂ ਵਿੱਚੋਂ ਕੁੱਝ ਧਾਰਨਾਵਾਂ 'ਚ ਵਿਸ਼ਵਾਸ ਕਰਦਾ ਹੋਵੇ।



ਸ਼ਹੀਦ ਭਗਤ ਸਿੰਘ ਦਾ ਕੱਦ ਅੱਜ ਬਹੁਤ ਉੱਚਾ ਉਠ ਗਿਆ ਹੈ। ਇਸਦਾ ਅੰਦਾਜ਼ਾ ਇਸ ਗੱਲ ਤੋਂ ਵੀ ਲਗਾਇਆ ਜਾ ਸਕਦਾ ਹੈ ਕਿ ਪਾਕਿਸਤਾਨ ਵਿੱਚ ਵੀ ਭਗਤ ਸਿੰਘ ਦੇ ਨਾਮ 'ਤੇ ਚੌਂਕ ਬਣਾਉਣ ਦੀ ਮੰਗ ਜ਼ੋਰ-ਸ਼ੋਰ ਨਾਲ ਉੱਠ ਰਹੀ ਹੈ। ਅੱਜ ਹਰ ਦੇਸ਼-ਵਾਸੀ ਦੀਆਂ ਭਾਵਨਾਵਾਂ ਘੱਟ-ਵੱਧ ਰੂਪ 'ਚ ਭਗਤ ਸਿੰਘ ਨਾਲ ਜੁੜੀਆਂ ਹੋਈਆਂ ਹਨ। ਭਗਤ ਸਿੰਘ ਦੇ ਨਾਸਤਿਕ ਹੋਣ 'ਤੇ ਤਰ੍ਹਾਂ ਤਰ੍ਹਾਂ ਦੇ ਅਤੇ ਮੌਕੇ-ਮੌਕੇ 'ਤੇ ਹਮਲੇ ਕੀਤੇ ਜਾ ਰਹੇ ਹਨ। ਇਸੇ ਦੀ ਹੀ ਇੱਕ ਲੜੀ ਹੈ 8 ਮਈ, 2018 ਦੀ ਸਪੋਕਸਮੈਨ ਅਖਬਾਰ ਦੀ ਸੰਪਾਦਕੀ ਲਿਖਤ। ਆਪਣੀ ਸੰਪਾਦਕੀ 'ਚ ਸਪੋਕਸਮੈਨ ਅਖਬਾਰ ਨੇ ਲਿਖਿਆ ਹੈ ਕਿ " ਭਗਤ ਸਿੰਘ ਦੇ ਆਪਣੇ ਹੱਥ ਦੀਆਂ ਲਿਖੀਆਂ ਕਈ ਚਿੱਠੀਆਂ ਤੇ ਉਹ ਆਰੰਭ ਵਿੱਚ '੧ਓ' ਲਿਖਦਾ ਹੈ ਤੇ ਕਈਆਂ ਦਾ ਆਰੰਭ 'ਨਮਸਤੇ' ਨਾਲ ਕਰਦਾ ਹੈ ਜਿਸ ਦਾ ਅਰਥ ਇਹ ਹੈ ਕਿ ਉਹ ਪੱਕਾ ਆਸਤਿਕ ਤਾਂ ਸੀ ਹੀ ਤੇ ਸਿੱਖ ਵੀ ਪੱਕਾ ਸੀ ਪਰ ਕੁੱਝ ਸਮੇਂ ਲਈ ਉਸ ਦਾ ਪਰਿਵਾਰ ਆਰੀਆ ਸਮਾਜ ਦੇ ਪ੍ਰਭਾਵ ਹੇਠ ਵੀ ਆ ਗਿਆ ਸੀ ਜਿਸ ਕਰ ਕੇ ਉਹ '੧ਓ' ਅਤੇ 'ਨਮਸਤੇ' ਦੋਵੇਂ ਵਰਤਣ ਲੱਗ ਪਿਆ ਸੀ। ਪਰ ਅਜਿਹਾ ਇਕ ਵੀ ਸਬੂਤ ਨਹੀਂ ਮਿਲਦਾ ਜਿਸ ਤੋਂ (ਨਕਲੀ ਘੜੀਆਂ ਮਿਥਿਹਾਸ ਵਰਗੀਆਂ ਲਿਖਤਾਂ ਨੂੰ ਛੱਡ ਕੇ) ਪਤਾ ਲੱਗ ਸਕੇ ਕਿ ਉਹ ਜਾਂ ਉਸ ਦਾ ਪਰਿਵਾਰ ਕਦੇ ਨਾਸਤਿਕਤਾ ਦੇ ਪ੍ਰਭਾਵ ਹੇਠ ਵੀ ਆਇਆ ਸੀ। ਜੇ ਆਇਆ ਹੁੰਦਾ ਤਾਂ ਇਹ ਗੱਲ ਉਸ ਤਰ੍ਹਾਂ ਪ੍ਰਵਾਨ ਕਰ ਲਈ ਜਾਣੀ ਸੀ ਜਿਵੇਂ ਸਿੱਖ ਪਰਿਵਾਰ ਉੱਤੇ ਥੋੜ੍ਹੇ ਸਮੇਂ ਲਈ ਆਰੀਆ ਸਮਾਜ ਦਾ ਪ੍ਰਭਾਵ ਪ੍ਰਵਾਨ ਕਰ ਲਿਆ ਗਿਆ ਹੈ। ਪਰ 'ਨਾਸਤਿਕਤਾ' ਦੇ ਪ੍ਰਭਾਵ ਦੀ ਤਾਂ ਗੱਲ ਹੀ ਨਿਰੀ ਗੱਪ ਹੈ ਤੇ ਕੇਵਲ ਮਾਰਕਸ ਤੇ ਲੈਨਿਨ ਦੀ ਰੂਹ ਨੂੰ ਖੁਸ਼ ਕਰਨ ਲਈ ਜਾਂ ਆਪਣੇ ਆਪ ਨੂੰ ਆਸਤਿਕ ਦੀ ਹਮਾਇਤ ਕਰਨ ਲਈ (ਕਮਿਊਨਿਸਟਾਂ ਵੱਲੋਂ-ਲੇਖਕ) 'ਗੁਨਾਹਗਾਰ' ਹੋਣ ਦੇ ਤਾਹਨੇ ਤੋਂ ਬਚਾਉਣ ਲਈ ਹੀ ਕੀਤੀ ਗਈ ਸੀ ਜੋ ਕਦੇ ਪ੍ਰਵਾਨ ਨਹੀਂ ਹੋਵੇਗੀ।...."

ਇਸ ਵਿੱਚ ਲਏ ਗਏ ਨੁਕਤਿਆਂ 'ਤੇ ਵਾਰੋ-ਵਾਰੀ ਗੱਲ ਕਰਾਂਗੇ।

ਸਭ ਤੋਂ ਪਹਿਲਾਂ ਤਾਂ ਇਸ ਦੋਸ਼ ਨੂੰ ਹੀ ਲੈਂਦੇ ਹਾਂ ਕਿ ਭਗਤ ਸਿੰਘ ਨੂੰ ਨਾਸਤਿਕ ਸਾਬਤ ਕਰਨ ਦੀਆਂ ਕੋਸ਼ਿਸ਼ਾਂ ਕਮਿਊਨਿਸਟਾਂ ਨੇ "ਕੇਵਲ ਮਾਰਕਸ ਤੇ ਲੈਨਿਨ ਦੀ ਰੂਹ ਨੂੰ ਖੁਸ਼ ਕਰਨ ਲਈ....ਹੀ ਕੀਤੀਆਂ।" ਭਗਤ ਸਿੰਘ ਨੂੰ ਨਾਸਤਿਕ ਸਾਬਤ ਕਰਨ ਬਾਰੇ ਕਮਿਊਨਿਸਟਾਂ 'ਤੇ ਦੋਸ਼ ਲਾਉਣ ਤੋਂ ਪਹਿਲਾਂ ਇਹ ਸੱਜਣ ਸ਼ਾਇਦ ਭੁੱਲ ਗਿਆ ਕਿ ਕਮਿਊਨਿਸਟ ਨਾਸਤਿਕ ਹੋਣ ਕਰਕੇ ਕਿਸੇ ਕਿਸਮ ਦੀ ਰੂਹ ਜਾਂ ਬਦਰੂਹ ਦੀ ਹੋਂਦ ਹੋਣ 'ਚ ਵਿਸ਼ਵਾਸ ਨਹੀਂ ਕਰਦੇ। ਜਦੋਂ ਕਮਿਊਨਿਸਟ ਕਿਸੇ ਰੂਹ ਜਾਂ ਬਦਰੂਹ ਦੀ ਹੋਂਦ ਹੋਣ 'ਚ ਹੀ ਵਿਸ਼ਵਾਸ ਨਹੀਂ ਕਰਦੇ ਫਿਰ ਉਨ੍ਹਾਂ ਨੇ ਸਪੋਕਸਮੈਨ ਅਖਬਾਰ ਦੇ ਸੱਜਣ ਲੇਖਕ ਅਨੁਸਾਰ ਮਾਰਕਸ ਤੇ ਲੈਨਿਨ ਦੀਆਂ ਕਲਪਿਤ ਰੂਹਾਂ ਨੂੰ ਖੁਸ਼ ਕਰਨ ਲਈ ਭਗਤ ਸਿੰਘ ਨੂੰ ਐਵੇਂ (ਇਨ੍ਹਾਂ ਦੇ ਕਹਿਣ ਅਨੁਸਾਰ) ਨਾਸਤਿਕ ਵਜੋਂ ਸਾਬਤ ਕਰਨ ਦੇ ਯਤਨ ਕਿਉਂ ਕਰਨੇ ਸੀ? ਸੋ ਕਮਿਊਨਿਸਟਾਂ ਨੇ ਮਾਰਕਸ ਤੇ ਲੈਨਿਨ ਦੀਆਂ ਕਲਪਿਤ ਰੂਹਾਂ ਨੂੰ ਖੁਸ਼ ਕਰਨ ਲਈ ਭਗਤ ਸਿੰਘ ਨੂੰ ਨਾਸਤਿਕ ਸਾਬਤ ਕਰਨ ਲਈ ਜ਼ੋਰ ਲਾਇਆ, ਇਹ ਇੱਕ ਮਨਘੜਤ ਗੱਲ ਤੋਂ ਵੱਧ ਕੁੱਝ ਵੀ ਨਹੀਂ ਰਹਿ ਜਾਂਦੀ।

ਸੰਪਾਦਕੀ ’ਚ ਲਿਖਿਆ ਗਿਆ ਹੈ ਕਿ “ਭਾਈ ਰਣਧੀਰ ਸਿੰਘ ਦੀਆਂ ਜੇਲ੍ਹ ਚਿੱਠੀਆਂ ਵਿਚ ਭਗਤ ਸਿੰਘ ਨਾਲ ਜੇਲ੍ਹ ਵਿੱਚ ਆਖਰੀ ਮੁਲਾਕਾਤ ਦੀ ਵਿਥਿਆ ਵੀ ਦਿਤੀ ਹੋਈ ਹੈ ਜਿਸ ਵਿਚੋਂ ਭਗਤ ਸਿੰਘ ਨਾਸਤਿਕ ਨਹੀਂ, ਭਗਤ ਸਿੰਘ ਆਸਤਿਕ ਹੀ ਬੋਲਦਾ ਨਜ਼ਰ ਆਉਂਦਾ ਹੈ ਅਤੇ ਜਦੋਂ ਉਹ ਭਾਈ ਰਣਧੀਰ ਸਿੰਘ ਨੂੰ ਇਹ ਕਹਿੰਦਾ ਹੈ ਕਿ “ਜੇ ਮੈਂ ਕੇਸ ਨਾ ਕਟਦਾ ਤਾਂ ਸਾਰੇ ਦੇਸ਼ ਵਿਚ ਕਿਸੇ ਥਾਂ ਮੇਰਾ ਜ਼ਿਕਰ ਵੀ ਨਹੀਂ ਸੀ ਹੋ ਰਿਹਾ ਹੋਣਾ” ਤਾਂ ਇਹ ਕੋਈ ਨਾਸਤਿਕ ਨਹੀਂ, ਆਸਤਿਕ ਹੀ ਬੋਲ ਰਿਹਾ ਸੀ ਜੋ ਕੇਸ ਕੱਟਣ ਨੂੰ ਆਪਣੀ ਮਜਬੂਰੀ ਦੱਸ ਰਿਹਾ ਸੀ...”

ਇਸ ਟਿੱਪਣੀ ਨੂੰ ਗੋਲ-ਮੋਲ ਕਰਕੇ ਪੇਸ਼ ਕੀਤਾ ਗਿਆ ਹੈ। ਇਸ ਲਈ ਇਸਨੂੰ ਥੋੜਾ ਗਹਿਰਾਈ ਨਾਲ ਦੇਖੋ। ਇਸ ਤੋਂ ਇਹ ਪ੍ਰਭਾਵ ਹੀ ਜਾਂਦਾ ਹੈ ਕਿ ਭਗਤ ਸਿੰਘ ਨੇ ਕੇਸ ਸਿਰਫ ਆਪਣੀ ਮਸ਼ਹੂਰੀ ਕਰਵਾਉਣ ਲਈ ਹੀ ਕਟਵਾਏ। ਕੀ ਭਗਤ ਸਿੰਘ ਵੱਲੋਂ ਕੀਤੀ ਜੱਦੋਜਹਿਦ ਕਰਕੇ ਉਨ੍ਹਾਂ ਦਾ ਨਾਮ ਰੌਸ਼ਨ ਹੋਇਆ ਜਾਂ ਕੇਸ ਕਟਾਉਣ ਕਰਕੇ ? ਇਸਦਾ ਫੈਸਲਾ ਅਸੀਂ ਪਾਠਕਾਂ ’ਤੇ ਛੱਡਦੇ ਹਾਂ। ਅੱਗੇ ਗੱਲ ਇਹ ਹੈ ਕਿ ਸ਼ਹੀਦਾਂ ’ਚ ਕਿੰਨੇ ਅਜਿਹੇ ਵੀਰ ਸਪੂਤ ਸਨ ਜਿੰਨਾ ਦੇ ਸਿਰ ਦੇ ਵਾਲ ਕਟਵਾਏ ਹੋਏ ਸਨ, ਫਿਰ ਇਹ ਸੱਜਣ ਲੇਖਕ ਅਨੁਸਾਰ ਤਾਂ ਉਨ੍ਹਾਂ ਦਾ ਨਾਮ ਚਮਕਣਾ ਤਾਂ ਪਾਸੇ ਰਿਹਾ ਬਲਕਿ ਇਤਿਹਾਸ ਦੇ ਪੰਨਿਆਂ ’ਤੇ ਹੀ ਨਹੀਂ ਆਉਣਾ ਚਾਹੀਦਾ ਸੀ। ਇਹ ਕਿਹੋ-ਜਿਹਾ ਪ੍ਰਚਾਰ ਹੈ ?, ਇਸ ਗੱਲ ਦਾ ਫੈਸਲਾ ਵੀ ਪਾਠਕ ਹੀ ਕਰਨ।

ਜੇਕਰ ਕੇਸ ਰੱਖਣਾ ਆਸਤਿਕਤਾ ਦਾ ਅਤੇ ਕੇਸ ਕੱਟਣਾ ਹੀ ਨਾਸਤਿਕਤਾ ਦਾ ਪੈਮਾਨਾ ਹੈ ਤਾਂ ਇਸ ਪੱਖੋਂ ਦੇਖਿਆਂ ਤਾਂ ਕਿੰਨੇ ਹੀ ਹਿੰਦੂ ਸਾਧ-ਸੰਤ ਮੋਨੇ ਹੁੰਦੇ ਹਨ। ਫਿਰ ਉਹ ਤਾਂ ਪਕਰੋੜ ਨਾਸਤਿਕ ਹੁੰਦੇ ਹੋਣਗੇ, ਜਦੋਂ ਕਿ ਇਹ ਗੱਲ ਨਹੀਂ ਹੈ। ਕੇਸ ਕੱਟਣਾ ਜਾਂ ਰੱਖਣਾ ਹੀ ਨਾਸਤਿਕਤਾ ਜਾਂ ਆਸਤਿਕਤਾ ਦਾ ਪੈਮਾਨਾ ਇਹ ਸੱਜਣ ਲੇਖਕ ਕਿੱਥੋਂ ਕੱਢ ਲਿਆਏ ਹਨ ?, ਇਹ ਤਾਂ ਇਹ ਹੀ ਦੱਸ ਸਕਦੇ ਹੋਣਗੇ ਪਰ ਸਾਡੇ ਹਮਾਤੜਾਂ ਦੇ ਗਿਆਨ ਅਨੁਸਾਰ ਤਾਂ ਅਜਿਹਾ ਕੋਈ ਪੈਮਾਨਾ ਨਹੀਂ ਹੈ।

ਇੱਥੋਂ ਤੱਕ ਦੀ ਚਰਚਾ ਤੋਂ ਇਹ ਸਪੱਸ਼ਟ ਹੈ ਕਿ ਭਗਤ ਸਿੰਘ ’ਤੇ ਆਸਤਿਕ ਹੋਣ ਲਈ ਕੀਤੀ ਇਹ ਤੱਥ-ਬਿਆਨੀ ’ਚ ਬਿਲਕੁਲ ਵੀ ਕੋਈ ਤੰਤ ਨਹੀਂ ਹੈ।

ਇਸ ਤੋਂ ਅੱਗੇ ਸੰਪਾਦਕੀ ’ਚ ਦਰਜ ਹੈ ਕਿ “ਭਾਈ ਰਣਧੀਰ ਸਿੰਘ ਦੀਆਂ ਜੇਲ੍ਹ ਚਿੱਠੀਆਂ ਵਿਚ ਭਗਤ ਸਿੰਘ ਨਾਲ ਜੇਲ੍ਹ ਵਿੱਚ ਆਖਰੀ ਮੁਲਾਕਾਤ ਦੀ ਵਿਥਿਆ ਵੀ ਦਿਤੀ ਹੋਈ ਹੈ।” ਜੇਕਰ ਤਾਂ ਲੇਖਕ ਇਸਨੂੰ ਸਪੱਸ਼ਟ ਤੌਰ ’ਤੇ ਭਗਤ ਸਿੰਘ ਅਤੇ ਭਾਈ ਰਣਧੀਰ ਸਿੰਘ ਦਰਮਿਆਨ ਹੋਈ ਆਖਰੀ ਮੁਲਾਕਾਤ ਕਹਿੰਦਾ ਤਾਂ ਇਹ ਠੀਕ ਸੀ, ਪਰ ਇਸ ਤਰ੍ਹਾਂ ਲਿਖਣ ਤੋਂ ਤਾਂ ਇਹ ਪ੍ਰਭਾਵ ਬਣ ਜਾਂਦਾ ਹੈ ਕਿ ਭਾਈ ਰਣਧੀਰ ਸਿੰਘ ਤੋਂ ਬਾਅਦ ਕਿਸੇ ਨਾਲ ਭਗਤ ਸਿੰਘ ਦੀ ਮੁਲਾਕਾਤ ਹੋਈ ਹੀ ਨਹੀਂ। ਇਸ ਦਾ ਜ਼ਿਕਰ ਅੱਗੇ ਕਰਕੇ ਨਿਚੋੜ ਕੱਢਾਂਗੇ, ਪਹਿਲਾਂ ਇਸ ਬਾਰੇ ਵਿਚਾਰਦੇ ਹਾਂ ਜਿਹੜਾ ਲੇਖਕ ਸੱਜਣ ਨੇ ਲਿਖਿਆ ਹੈ ਕਿ “ਅਜਿਹਾ ਇੱਕ ਵੀ ਸਬੂਤ ਨਹੀਂ ਮਿਲਦਾ ਜਿਸ ਤੋਂ (ਨਕਲੀ ਘੜੀਆ ਮਿਥਿਹਾਸ ਵਰਗੀਆਂ ਲਿਖਤਾਂ ਨੂੰ ਛੱਡ ਕੇ) ਪਤਾ ਲੱਗ ਸਕੇ ਕਿ ਉਹ ਜਾਂ ਉਸਦਾ ਪਰਿਵਾਰ ਕਦੇ ਨਾਸਤਿਕਤਾ ਦੇ ਪ੍ਰਭਾਵ ਹੇਠ ਵੀ ਆਇਆ ਸੀ। ਜੇ ਆਇਆ ਹੁੰਦਾ ਤਾਂ ਇਹ ਗੱਲ ਉਸ ਤਰ੍ਹਾਂ ਹੀ ਪ੍ਰਵਾਨ ਕਰ ਲਈ ਜਾਣੀ ਸੀ ਜਿਵੇਂ ਸਿੱਖ ਪਰਿਵਾਰ ਉੱਤੇ ਥੋੜੇ ਸਮੇਂ ਲਈ ਆਰੀਆ ਸਮਾਜ ਦਾ ਪ੍ਰਭਾਵ ਪ੍ਰਵਾਨ ਕਰ ਲਿਆ ਗਿਆ ਹੈ। ਪਰ ‘ਨਾਸਤਿਕਤਾ’ ਦੇ ਪ੍ਰਭਾਵ ਦੀ ਤਾਂ ਗੱਲ ਹੀ ਨਿਰੀ ਗੱਪ ਹੈ।”

ਅਸੀਂ ਗੱਲ ਭਗਤ ਸਿੰਘ ਦੇ ਪਰਿਵਾਰ ਬਾਰੇ ਨਹੀਂ, ਸਿਰਫ ਭਗਤ ਸਿੰਘ ਬਾਰੇ ਹੀ ਕਰਾਂਗੇ।

ਇਹ ਗੱਲ ਠੀਕ ਹੈ ਕਿ ਭਗਤ ਸਿੰਘ ਸ਼ੁਰੂ ਸ਼ੁਰੂ ’ਚ ਆਸਤਿਕ ਸੀ ਅਤੇ ਉਨ੍ਹਾਂ ਨੇ ਆਪ ਵੀ ਖੁੱਲ੍ਹਕੇ ਇਹ ਗੱਲ ਪ੍ਰਵਾਨ ਵੀ ਕੀਤੀ ਹੈ। ਪਰ ਇਨ੍ਹਾਂ ਦਿਨਾਂ ਤੋਂ ਬਾਅਦ ਉਹ ਅਧਿਐਨ ਕਰਨ ਤੋਂ ਬਾਅਦ ਪੱਕੇ ਨਾਸਤਿਕ ਬਣ ਗਏ ਜਿਵੇਂ ਉਨ੍ਹਾਂ ਲਿਖਿਆ ਕਿ “ਮੈਂ ਅਧਿਐਨ ਕਰਨਾ ਸ਼ੁਰੂ ਕਰ ਦਿੱਤਾ। ਮੇਰੇ ਪਹਿਲੇ ਅਕੀਦੇ ਤੇ ਵਿਸਵਾਸਾਂ ਵਿੱਚ ਬਹੁਤ ਵੱਡੀ ਤਬਦੀਲੀ ਆ ਗਈ।...ਹੁਣ ਰਹੱਸ਼ਵਾਦ ਵਾਸਤੇ, ਅੰਧ-ਵਿਸਵਾਸ ਵਾਸਤੇ ਕੋਈ ਥਾਂ ਨਾ ਰਹੀ।...1926 ਦੇ ਅਖੀਰ ਤੱਕ ਮੇਰਾ ਇਹ ਵਿਸਵਾਸ ਪੱਕਾ ਹੋ ਚੁੱਕਾ ਸੀ ਕਿ ਬ੍ਰਹਿਮੰਡ ਦੇ ਸਿਰਜਣ, ਪਾਲਣਹਾਰ ਤੇ ਸਰਬ-ਸਕਤੀਮਾਨ ਦੀ ਹੋਂਦ ਦਾ ਸਿਧਾਂਤ ਬੇ-ਬੁਨਿਆਦ ਹੈ। ਮੈਂ ਇਸ ਵਿਸ਼ੇ ਬਾਰੇ ਆਪਣੇ ਦੋਸਤਾਂ ਨਾਲ ਬਹਿਸ ਕਰਨੀ ਸੁਰੂ ਕਰ ਦਿੱਤੀ। ਮੈਂ ਐਲਾਨੀਆ ਨਾਸਤਿਕ ਹੋ ਚੁੱਕਾ ਸੀ।”

ਭਗਤ ਸਿੰਘ ਪੂਰੀ ਤਰ੍ਹਾਂ ਨਾਲ ਨਾਸਤਿਕ ਸੀ, ਇਸ ਦਾ ਗਹਿ-ਗੱਡਵਾਂ ਪ੍ਰਮਾਣ ਉਨ੍ਹਾਂ ਦੁਆਰਾ ਲਿਖਿਆ ਸੁਪ੍ਰਸਿੱਧ ਲੇਖ “ਮੈਂ ਨਾਸਤਿਕ ਕਿਉਂ ਹਾਂ - Why I am Atheist”, ਹੈ, ਜਿਹੜਾ ਉਦੋਂ ਅਖਬਾਰ ਵਿੱਚ ਵੀ ਛਪਿਆ ਸੀ। ਇਸ ਬਾਰੇ ਸ਼ਹੀਦ ਭਗਤ ਸਿੰਘ ਦੇ ਭਾਣਜੇ ਪ੍ਰੋ.ਜਗਮੋਹਣ ਸਿੰਘ ਨੇ ‘ਸ਼ਹੀਦ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ’ ਨਾਮੀ ਕਿਤਾਬ ਵਿੱਚ ਸਫਾ 386 ’ਤੇ ਦਰਜ ਕੀਤਾ ਹੈ ਕਿ “7 ਅਕਤੂਬਰ, 1930 ਨੂੰ ਫਾਂਸੀ ਦੀ ਸਜ਼ਾ ਸੁਣਾਏ ਜਾਣ ਤੋਂ

ਬਾਅਦ ਜਦ ਭਗਤ ਸਿੰਘ ਤੇ ਉਸਦੇ ਸਾਥੀਆਂ ਨੂੰ ਕਾਲ ਕੋਠੜੀਆਂ ਵਿੱਚ ਭੇਜਿਆ ਗਿਆ ਤਾਂ ਇਹ ਲੇਖ ਤੇ ਹੋਰ ਕਾਗਜ਼, ਇੱਕ 404 ਸਫ਼ੇ ਦੀ ਨੋਟ ਬੁੱਕ ਤੇ ਕੁੱਝ ਨਿੱਜੀ ਵਰਤੋਂ ਦਾ ਸਾਮਾਨ ਸਮੇਤ ਘਰਦਿਆਂ ਨੂੰ ਮਿਲ ਗਏ ਸਨ।"

'ਮੈਂ ਨਾਸਤਿਕ ਕਿਉਂ ਹਾਂ' ਲੇਖ ਵਿੱਚ ਭਗਤ ਸਿੰਘ ਨੇ ਸਾਫ ਲਿਖਿਆ ਹੈ:

"ਨੀਰੋ ਨੇ ਤਾਂ ਇੱਕੋ ਰੋਮ ਸਾੜ ਕੇ ਸਵਾਹ ਕੀਤਾ ਸੀ। ਉਹਨੇ ਗਿਣਤੀ ਦੇ ਬੰਦੇ ਜਾਨੋਂ ਮਾਰੇ ਸਨ। ...ਇਹ ਸਭ ਉਹਨੇ ਮਜ਼ੇ ਲਈ ਕੀਤਾ ਤੇ ਇਤਿਹਾਸ ਵਿੱਚ ਉਹਨੂੰ ਕਿਹੜੀ ਥਾਂ ਹਾਸਲ ਹੈ? ਇਤਿਹਾਸਕਾਰ ਉਹਦਾ ਜ਼ਿਕਰ ਕਿਹੜੇ ਨਾਵਾਂ ਨਾਲ ਕਰਦੇ ਹਨ? ਸਾਰੇ ਵਿਹੂਲੇ ਵਿਸ਼ੇਸ਼ਣ ਉਹਦੇ ਲਈ ਵਰਤੇ ਜਾਂਦੇ ਹਨ-ਜ਼ਾਲਮ, ਬੇਰਹਿਮ, ਸ਼ੈਤਾਨ।...ਇੱਕ ਚੰਗੇਜ਼ ਖਾਨ ਨੇ ਮਜ਼ਾ ਲੈਣ ਲਈ ਕੁੱਝ ਹਜ਼ਾਰ ਲੋਕਾਂ ਦੀ ਜਾਨ ਲਈ ਸੀ ਅਤੇ ਅੱਜ ਅਸੀਂ ਉਸਦੇ ਨਾਂ ਤੱਕ ਨੂੰ ਨਫਰਤ ਕਰਦੇ ਹਾਂ, ਤਾਂ ਫੇਰ ਤੁਸੀਂ ਆਪਣੇ ਸਰਬ-ਸ਼ਕਤੀਮਾਨ ਅਨੰਤ ਨੀਰੋ ਨੂੰ ਕਿਵੇਂ ਵਾਜ਼ਬ ਠਹਿਰਾਓਗੇ ਜੋ ਹੁਣ ਤੱਕ ਵੀ ਹਰ ਦਿਨ, ਹਰ ਘੜੀ ਤੇ ਹਰ ਪਲ ਅਣਗਿਣਤ ਕਤਲ ਕਰੀ ਜਾ ਰਿਹਾ ਹੈ? ਤੁਸੀਂ ਉਹਦੀਆਂ ਉਨ੍ਹਾਂ ਕਰਤੂਤਾਂ ਦੀ ਹਮਾਇਤ ਕਿਵੇਂ ਕਰੋਗੇ, ਜਿਹੜੀਆਂ ਪਲੋ-ਪਲੀ ਚੰਗੇਜ਼ ਦੀਆਂ ਕਰਤੂਤਾਂ ਨੂੰ ਵੀ ਮਾਤ ਪਾਈ ਜਾਂਦੀਆਂ ਹਨ?"

"ਮੁਸਲਮਾਨੋ ਤੇ ਈਸਾਈਓ, ਹਿੰਦੂ ਫਲਸਫੇ ਕੋਲ ਤਾਂ ਹੋਰ ਵੀ ਦਲੀਲ ਹੋਏਗੀ।ਮੈਂ ਤੁਹਾਡੇ ਕੋਲੋਂ ਉਪਰਲੇ ਸਵਾਲਾਂ ਦੇ ਜਵਾਬ ਪੁਛਦਾ ਹਾਂ।ਪੂਰਬਲੇ ਜਨਮ ਵਿੱਚ ਤੁਹਾਡਾ ਯਕੀਨ ਨਹੀਂ ਹੈ। ਤੁਸੀਂ ਹਿੰਦੂਆਂ ਵਾਂਗ ਮਾਸੂਮ ਪੀੜਤਾਂ ਦੇ ਪਹਿਲੇ ਕੀਤੇ ਮੰਦੇ ਕਰਮਾਂ ਵਾਲੀ ਦਲੀਲ ਨਹੀਂ ਵਰਤ ਸਕਦੇ। ਮੈਂ ਤੁਹਾਥੋਂ ਪੁੱਛਦਾ ਹਾਂ ਕਿ ਸਰਬ-ਸ਼ਕਤੀਮਾਨ ਨੇ ਇਹ ਦੁਨੀਆਂ ਸਾਜਣ ਲਈ ਛੇ ਦਿਨ ਕਿਉਂ ਮਿਹਨਤ ਕੀਤੀ? ਉਹਨੇ ਕਿਉਂ ਕਿਹਾ ਸੀ ਕਿ ਸਭ ਅੱਛਾ ਹੈ? ਉਹਨੂੰ ਅੱਜ ਹੀ ਸੱਦੋ। ਉਹਨੂੰ ਪਿਛਲਾ ਇਤਿਹਾਸ ਦਿਖਾਓ। ਉਹਨੂੰ ਮੌਜੂਦਾ ਹਾਲਤ ਬਾਰੇ ਜਾਨਣ ਦਿਓ।ਫੇਰ ਦੇਖਾਂਗੇ ਕਿ ਉਹ ਇਹ ਕਹਿਣ ਦੀ ਜ਼ੁਅਰਤ ਕਰਦਾ ਹੈ: ਸਭ ਅੱਛਾ ਹੈ।"

ਸਾਡੇ ਦੇਸ਼ 'ਤੇ ਅੰਗਰੇਜ਼ਾਂ ਦੇ ਰਾਜ ਕਰਨ ਸਬੰਧੀ ਉਨ੍ਹਾਂ ਲਿਖਿਆ ਕਿ "ਮੈਂ ਤੁਹਾਨੂੰ ਦੱਸਦਾ ਹਾਂ ਹਿੰਦੁਸਤਾਨ ਉੱਤੇ ਜੋ ਬਰਤਾਨਵੀ ਹਕੂਮਤ ਹੈ ਇਹ ਰੱਬ ਦੀ ਮਰਜ਼ੀ ਕਾਰਨ ਨਹੀਂ ਹੈ, ਸਗੋਂ ਇਸ ਦਾ ਕਾਰਨ ਹੈ ਕਿ ਸਾਡੇ ਵਿੱਚ ਇਸ ਦਾ ਵਿਰੋਧ ਕਰਨ ਦੀ ਹਿੰਮਤ ਨਹੀਂ ਹੈ। ਉਹ ਰੱਬ ਦੀ ਮਦਦ ਨਾਲ ਸਾਨੂੰ ਗੁਲਾਮ ਨਹੀਂ ਰੱਖ ਰਹੇ ਸਗੋਂ ਉਨ੍ਹਾਂ ਨੇ ਬੰਦੂਕਾਂ, ਤੋਪਾਂ, ਬੰਬਾਂ, ਗੋਲੀਆਂ, ਪੁਲਿਸ, ਫੌਜ ਦੀ ਮਦਦ ਨਾਲ ਸਾਨੂੰ ਗੁਲਾਮ ਬਣਾਇਆ ਹੋਇਆ ਹੈ ਅਤੇ ਇਹ ਸਾਡਾ ਹੀ ਕਸੂਰ ਹੈ ਕਿ ਉਹ (ਮਨੁੱਖੀ) ਸਮਾਜ ਵਿਰੁੱਧ ਸਭ ਤੋਂ ਵੱਧ ਘਿਨਾਉਣਾ ਗੁਨਾਹ ਇਹ ਕਰ ਰਹੇ ਹਨ ਕਿ ਇੱਕ ਕੌਮ ਹੱਥੋਂ ਦੂਜੀ ਕੌਮ ਲੁੱਟੀ ਜਾ ਰਹੀ ਹੈ। ਕਿੱਥੇ ਹੈ ਰੱਬ? ਉਹ ਕੀ ਕਰ ਰਿਹਾ ਹੈ? ਕੀ ਉਹ ਮਨੁੱਖਤਾ ਦੀਆਂ ਇਹਨਾਂ ਸਾਰੀਆਂ ਦੁੱਖ-ਤਕਲੀਫਾਂ ਦਾ ਮਜ਼ਾ ਲੈ ਰਿਹਾ ਹੈ? ਉਹ ਨੀਰੋ ਹੈ, ਉਹ ਚੰਗੇਜ਼ ਖਾਂ ਹੈ। ਰੱਬ ਮੁਰਦਾਬਾਦ।"

ਕੀ ਕੋਈ ਆਸਤਿਕ ਪਰਮਾਤਮਾ ਬਾਰੇ ਇਹੋ-ਜਿਹੇ ਵਿਸ਼ੇਸ਼ਣ ਵਰਤ ਸਕਦਾ ਹੈ? ਨਹੀਂ। ਜੇ ਕਿਸੇ ਸੱਜਣ ਨੂੰ ਇਸ ਤਰ੍ਹਾਂ ਲਿਖਣ ਵਾਲੇ ਸ਼ਹੀਦ 'ਚ ਆਸਤਿਕ ਹੋਣਾ ਨਜ਼ਰ ਆਉਂਦਾ ਹੈ ਤਾਂ ਇਸਨੂੰ ਉਸਦੇ ਮਨੋ-ਭਰਮ ਤੋਂ ਵੱਧ ਕੁੱਝ ਨਹੀਂ ਕਿਹਾ ਜਾ ਸਕਦਾ।

ਹੁਣ ਗੱਲ ਤਾਰੀਖਵਾਰ ਵੀ ਕਰ ਲਈਏ ਤਾਂਕਿ ਕਿਸੇ ਨੂੰ ਇਹ ਭੁਲੇਖਾ ਨਾ ਰਹੇ ਕਿ ਭਗਤ ਸਿੰਘ ਇਹ ਲੇਖ ਲਿਖਣ ਤੋਂ ਬਾਅਦ ਹੀ ਰੱਬ ਵਿੱਚ ਵਿਸ਼ਵਾਸ ਕਰਨ ਲੱਗ ਪਿਆ ਸੀ, ਅਤੇ ਨਾਲੇ ਇਸ ਗੱਲ ਦਾ ਫੈਸਲਾ ਹੋ ਜਾਵੇਗਾ ਕਿ ਕੀ ਭਾਈ ਰਣਧੀਰ ਸਿੰਘ ਅਤੇ ਭਗਤ ਸਿੰਘ ਦਰਮਿਆਨ ਹੋਈ ਮੁਲਾਕਾਤ ਹੀ ਆਖਰੀ ਮੁਲਾਕਾਤ ਸੀ ਜਾਂ ਉਸਤੋਂ ਬਾਅਦ ਵੀ ਭਗਤ ਸਿੰਘ ਨਾਲ ਹੋਰਾਂ ਦੀਆਂ ਮੁਲਾਕਾਤਾਂ ਹੋਈਆਂ।

'ਮੈਂ ਨਾਸਤਿਕ ਕਿਉਂ ਹਾਂ?', ਲੇਖ ਲਿਖਣ ਤੋਂ ਬਾਅਦ ਮਿਤੀ 15.1.1931 ਨੂੰ ਭਾਵ ਫਾਂਸੀ ਲੱਗਣ ਤੋਂ ਢਾਈ ਕੁ ਮਹੀਨੇ ਪਹਿਲਾਂ ਲਾਲਾ ਰਾਮ ਸਰਨ ਜੀ ਦੀ ਕਿਤਾਬ "ਡਰੀਮਲੈਂਡ" ਦੀ ਭੂਮਿਕਾ 'ਚ ਵੀ ਭਗਤ ਸਿੰਘ ਨੇ ਕਿਸੇ ਵੀ ਕਿਸਮ ਦੇ ਸਿਰਜਣਹਾਰ ਰੱਬ ਅਤੇ ਧਰਮਾਂ ਦੀ ਕਲਪਨਾ ਨੂੰ ਫਜ਼ੂਲ ਦੱਸਦੇ ਹੋਏ ਲਿਖਿਆ ਕਿ "...ਰੱਬ ਦਾ ਵਿਸ਼ਵਾਸ ਰਹੱਸ਼ਵਾਦ ਦਾ ਸਿੱਟਾ ਹੁੰਦਾ ਹੈ, ਜੋ ਕਿ ਉਦਾਸੀ ਦਾ ਕੁਦਰਤੀ ਪ੍ਰਗਟਾਵਾ ਹੁੰਦਾ ਹੈ।...ਪਰ ਪਦਾਰਥਵਾਦੀ ਦਰਸ਼ਨ ਵਿੱਚ ਇਸ ਕਿਸਮ ਦੀ ਵਿਚਾਰ ਵਿਧੀ ਲਈ ਕੋਈ ਥਾਂ ਨਹੀਂ ਹੈ।"

ਪਰ ਕੋਈ ਭਗਤ ਸਿੰਘ ਨੂੰ ਆਸਤਿਕ ਸਿੱਧ ਕਰਨ ਦੀ ਧੁਨ 'ਚ ਮਗਨ ਹੋਇਆ ਵਿਅਕਤੀ ਆਪਣੇ ਮਨੋਂ-ਭਰਮ ਦਾ ਸ਼ਿਕਾਰ ਹੁੰਦਿਆਂ ਕਹਿ ਸਕਦਾ ਹੈ ਕਿ ਉਸਦੇ ਅਗਲੇ ਢਾਈ ਮਹੀਨਿਆਂ ਦੌਰਾਨ ਉਹ ਆਸਤਿਕ ਬਣ ਗਿਆ ਸੀ। ਲਗਦੇ ਹੱਥ ਇਹ ਵੀ ਦੇਖਦੇ ਚੱਲੀਏ।

ਫਾਂਸੀ ਲੱਗਣ ਤੋਂ ਤਿੰਨ ਦਿਨ ਪਹਿਲਾਂ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਵੱਲੋਂ 20 ਮਾਰਚ, 1931 ਨੂੰ ਉਸ ਵੇਲੇ ਦੇ ਗਵਰਨਰ, ਪੰਜਾਬ, ਨੂੰ ਭੇਜੇ ਇਕ ਖਤ ਵਿੱਚ ਉਨ੍ਹਾਂ ਲਿਖਿਆ:

"ਤੁਹਾਡੀ ਹੀ ਅਦਾਲਤ ਦੇ ਫੈਸਲੇ ਅਨੁਸਾਰ ਸਾਡੇ ਉੱਤੇ ਯੁੱਧ ਵਿੱਢਣ ਦਾ ਦੋਸ਼ ਹੈ। ਇਸ ਕਰਕੇ ਅਸੀਂ ਜੰਗੀ

ਕੈਦੀ ਹਾਂ...ਸਾਡੇ ਨਾਲ ਜੰਗੀ ਕੈਦੀਆਂ ਵਾਲਾ ਹੀ ਸਲੂਕ ਕੀਤਾ ਜਾਵੇ। ਯਾਨੀ ਕਿ ਫਾਂਸੀ 'ਤੇ ਲਟਕਾਣ ਦੀ ਬਜਾਏ ਸਾਨੂੰ ਗੋਲੀ ਨਾਲ ਉਡਾਇਆ ਜਾਵੇ।..."

"ਅਸੀਂ ਨਿਮਰਤਾ ਪੂਰਵਕ ਤੁਹਾਨੂੰ ਬੇਨਤੀ ਕਰਦੇ ਹਾਂ ਕਿ ਤੁਸੀਂ ਆਪਣੇ ਫੌਜੀ ਵਿਭਾਗ ਨੂੰ ਹੁਕਮ ਦਿਓ ਕਿ ਸਾਨੂੰ ਗੋਲੀ ਨਾਲ ਉਡਾਣ ਲਈ ਇਕ ਫੌਜੀ ਟੋਲੀ ਭੇਜ ਦੇਵੇ।"

ਇਹ ਹਵਾਲਾ ਦੇਣ ਦਾ ਭਾਵ ਇਹ ਹੈ ਕਿ ਭਗਤ ਸਿੰਘ ਇੱਥੇ ਵੀ ਆਸਤਿਕਾਂ ਵਾਂਗ ਕਿਸੇ ਕਿਸਮ ਦੀ ਗੈਬੀ ਚਾਲਕ ਸ਼ਕਤੀ ਨੂੰ ਧਿਆਉਂਦਿਆਂ ਕੋਈ ਰਹਿਮ ਦੀ ਮੰਗ ਕਰਦਾ ਨਜ਼ਰ ਨਹੀਂ ਆਉਂਦਾ ਬਲਕਿ ਗੋਲੀ ਨਾਲ ਸ਼ਹੀਦ ਹੋਣ ਲਈ ਹਿੱਕ ਤਾਣਦਾ ਨਜ਼ਰ ਆਉਂਦਾ ਹੈ।

ਫਿਰ ਵੀ ਕੋਈ ਕਹਿ ਸਕਦਾ ਹੈ ਕਿ ਬੰਦੇ ਦਾ ਕੀ ਪਤਾ ਲੱਗਦਾ ਹੈ ਕਿ ਦੋ ਮਿੰਟ 'ਚ ਬਦਲ ਜਾਏ ਅਤੇ ਹੋ ਸਕਦਾ ਹੈ ਕਿ ਜੀਵਨ ਕਾਲ ਦੇ ਆਖਰੀ ਦੋ ਦਿਨਾਂ ਅੰਦਰ ਹੀ ਭਗਤ ਸਿੰਘ ਬਦਲ ਗਏ ਹੋਣ। ਇਹ ਭੁਲੇਖਾ ਵੀ ਨਹੀਂ ਰਹਿਣਾ ਚਾਹੀਦਾ ਕਿਉਂਕਿ 22 ਮਾਰਚ, 1931 (ਭਾਵ ਫਾਂਸੀ ਲੱਗਣ ਤੋਂ ਇੱਕ ਦਿਨ ਪਹਿਲਾਂ) ਉਨ੍ਹਾਂ ਦੀ ਆਖਰੀ ਇੱਛਾ ਪੁੱਛਣ ਲਈ ਜੇਲ੍ਹ ਦੇ ਇੱਕ ਵਾਰਡ ਦੇ ਕੈਦੀਆਂ ਨੇ ਉਨ੍ਹਾਂ ਕੋਲ ਇੱਕ ਪਰਚੀ ਭੇਜੀ। ਇਸ ਪਰਚੀ ਨੂੰ ਸ਼ਹੀਦ ਭਗਤ ਸਿੰਘ ਨੇ ਕੀ ਲਿਖਕੇ ਉਨ੍ਹਾਂ ਕੋਲ ਵਾਪਿਸ ਭੇਜਿਆ, ਦੇਖੋ:

"...ਹਾਂ, ਇਕ ਖਿਆਲ ਅੱਜ ਵੀ ਆਉਂਦਾ ਹੈ। ਦੇਸ਼ ਅਤੇ ਇਨਸਾਨੀਅਤ ਲਈ ਜੋ ਕੁੱਝ ਕਰਨ ਦੀਆਂ ਹਸਰਤਾਂ ਮੇਰੇ ਦਿਲ ਵਿੱਚ ਸਨ, ਉਨ੍ਹਾਂ ਦਾ ਹਜ਼ਾਰਵਾਂ ਹਿੱਸਾ ਵੀ ਪੂਰਾ ਨਹੀਂ ਕਰ ਸਕਿਆ। ਜੇ ਆਜ਼ਾਦ ਜਿਉਂਦਾ ਰਹਿ ਸਕਦਾ ਤਾਂ ਸ਼ਾਇਦ ਇਨ੍ਹਾਂ ਨੂੰ ਪੂਰਾ ਕਰਨ ਦਾ ਮੌਕਾ ਮਿਲਦਾ ਤੇ ਮੈਂ ਆਪਣੀਆਂ ਹਸਰਤਾਂ ਪੂਰੀਆਂ ਕਰ ਸਕਦਾ। ਇਹਦੇ ਬਿਨ੍ਹਾਂ ਕੋਈ ਲਾਲਚ ਮੇਰੇ ਦਿਲ ਵਿਚ ਫਾਂਸੀ ਤੋਂ ਬਚੇ ਰਹਿਣ ਲਈ ਕਦੇ ਨਹੀਂ ਆਇਆ।"

ਭਾਵ ਇੱਥੇ ਵੀ ਉਹ ਆਪਣਾ ਜੀਵਨ ਇੱਕ ਨਾਸਤਿਕ ਦੇ ਤੌਰ 'ਤੇ ਬਿਤਾਉਣ 'ਤੇ ਕੋਈ ਅਫਸੋਸ ਪ੍ਰਗਟ ਨਹੀਂ ਕਰ ਰਹੇ ਤੇ ਨਾ ਹੀ ਹੋਰ ਜਿਉਂਦਾ ਰਹਿਕੇ ਆਪਣਾ ਜੀਵਨ ਆਸਤਿਕ ਦੇ ਤੌਰ 'ਤੇ ਬਿਤਾਉਣ ਦਾ ਭਾਵ ਪੇਸ਼ ਕਰ ਰਹੇ ਹਨ।

ਇਸਤੋਂ ਇਲਾਵਾ ਰਣਧੀਰ ਸਿੰਘ ਦੀਆਂ ਜਿਹੜੀਆਂ ਚਿੱਠੀਆਂ ਨੂੰ ਆਧਾਰ ਬਣਾਕੇ ਭਗਤ ਸਿੰਘ ਦੇ ਆਸਤਿਕ ਹੋਣ ਦੀ ਗੱਲ ਕੀਤੀ ਜਾਂਦੀ ਹੈ, ਇਸ ਬਾਰੇ ਸ਼ਹੀਦ ਭਗਤ ਸਿੰਘ ਦੇ ਭਾਣਜੇ ਪ੍ਰੋ.ਜਗਮੋਹਨ ਸਿੰਘ ਨੇ 'ਸ਼ਹੀਦ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ' ਨਾਮੀ ਕਿਤਾਬ ਵਿੱਚ ਲਿਖਿਆ ਹੈ "ਓਹੀ ਰਣਧੀਰ ਸਿੰਘ ਆਪਣੀਆਂ ਜੇਲ੍ਹ-ਚਿੱਠੀਆਂ ਦੇ ਸਫਾ 627 'ਤੇ ਲਿਖਦੇ ਹਨ ਉਨ੍ਹਾਂ ਨੂੰ ਭਗਤ ਸਿੰਘ ਨੇ ਕਿਹਾ ਸੀ, "ਮੈਨੂੰ ਮਾਫ ਕਰੋਗੇ ਜੇ ਮੈਂ ਸਾਫ ਲਫਜ਼ਾਂ ਵਿੱਚ ਆਪਣੇ ਦਿਲ ਨੂੰ ਖੋਲ੍ਹ ਦੇਵਾਂ ਕਿ ਮੈਂ ਨਾਸਤਿਕ ਹਾਂ। ਰੱਬ ਨੂੰ ਨਹੀਂ ਮੰਨਦਾ।"। ਇਹੀ ਨਹੀਂ ਪ੍ਰੋ.ਜਗਮੋਹਨ ਸਿੰਘ ਨੇ ਇਸੇ ਕਿਤਾਬ 'ਚ ਦਰਜ ਕੀਤਾ ਹੈ ਕਿ ਜੇਲ੍ਹ ਦੇ ਚੀਫ ਵਾਰਡਰ ਸਰਦਾਰ ਚਤਰ ਸਿੰਘ ਨੇ ਦੱਸਿਆ ਸੀ ਕਿ 23 ਮਾਰਚ, ਸ਼ਾਮੀ ਤਿੰਨ ਵਜੇ ਜਦ ਉਸ ਨੂੰ ਫਾਂਸੀ ਦਾ ਪਤਾ ਲੱਗਾ ਤਾਂ ਉਹ ਭਗਤ ਸਿੰਘ ਕੋਲ ਗਿਆ ਅਤੇ ਕਿਹਾ ਕਿ "ਮੇਰੀ ਕੇਵਲ ਇਕ ਦਰਖਾਸਤ ਹੈ ਕਿ ਹੁਣ ਆਖਰੀ ਸਮੇਂ ਤਾਂ ਵਹਿਗੁਰੂ ਦਾ ਨਾਂ ਲੈ ਲਓ ਅਤੇ ਗੁਰਬਾਣੀ ਦਾ ਪਾਠ ਕਰ ਲਓ।" ਉਨ੍ਹਾਂ ਦੱਸਿਆ ਕਿ :

"ਸਰਦਾਰ ਭਗਤ ਸਿੰਘ ਨੇ ਜ਼ੋਰ ਦੀ ਹੱਸ ਕੇ ਕਿਹਾ,"ਤੁਹਾਡੇ ਪਿਆਰ ਦਾ ਧੰਨਵਾਦੀ ਹਾਂ। ਪਰ ਹੁਣ ਜਦੋਂ ਕਿ ਆਖਰੀ ਵੇਲਾ ਆ ਗਿਆ ਹੈ, ਮੈਂ ਪ੍ਰਮਾਤਮਾ ਨੂੰ ਯਾਦ ਕਰਾਂ, ਤਾਂ ਉਹ ਕਹਿਣਗੇ ਮੈਂ ਬੁਜ਼ਦਿਲ ਹਾਂ। ਸਾਰੀ ਉਮਰ ਤਾਂ ਮੈਂ ਉਸਨੂੰ ਯਾਦ ਨਹੀਂ ਕੀਤਾ ਤੇ ਹੁਣ ਮੌਤ ਸਾਹਮਣੇ ਨਜ਼ਰ ਆਉਣ ਲੱਗੀ ਹੈ ਤਾਂ ਰੱਬ ਨੂੰ ਯਾਦ ਕਰਨ ਲੱਗਾ ਹੈ। ਇਸ ਲਈ ਚੰਗਾ ਇਹ ਹੀ ਹੋਵੇਗਾ ਕਿ ਮੈਂ ਜਿਵੇਂ ਪਹਿਲਾਂ ਆਪਣਾ ਜੀਵਨ ਬਿਤਾਇਆ ਹੈ, ਉਸੇ ਤਰ੍ਹਾਂ ਹੀ ਆਖਰੀ ਵਕਤ ਗੁਜ਼ਾਰਾਂ। ਮੇਰੇ 'ਤੇ ਇਹ ਇਲਜ਼ਾਮ ਤਾਂ ਕਈ ਲੱਗਣਗੇ ਕਿ ਮੈਂ ਨਾਸਤਿਕ ਸੀ ਅਤੇ ਪ੍ਰਮਾਤਮਾ ਵਿਚ ਵਿਸ਼ਵਾਸ ਨਹੀਂ ਕੀਤਾ ਪਰ ਇਹ ਤਾਂ ਕੋਈ ਨਹੀਂ ਆਖੇਗਾ ਕਿ ਭਗਤ ਸਿੰਘ ਬੁਜ਼ਦਿਲ ਤੇ ਬੇਈਮਾਨ ਵੀ ਸੀ ਅਤੇ ਆਖਰੀ ਵਕਤ ਮੌਤ ਨੂੰ ਸਾਹਮਣੇ ਵੇਖਕੇ ਉਸਦੇ ਪੈਰ ਲੜਖੜਾਣ ਲੱਗੇ।"

ਸੋ ਇਸ ਵਿਚਾਰ-ਚਰਚਾ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਭਗਤ ਸਿੰਘ ਅਤੇ ਭਾਈ ਰਣਧੀਰ ਸਿੰਘ ਦਰਮਿਆਨ ਤਾਂ ਇਹ ਆਖਰੀ ਮੁਲਾਕਾਤ ਸੀ ਪਰ ਹੋਰਨਾਂ ਅਤੇ ਭਗਤ ਸਿੰਘ ਦਰਮਿਆਨ ਇਹ ਆਖਰੀ ਮੁਲਾਕਾਤ ਨਹੀਂ ਬਣਦੀ ਕਿਉਂਕਿ ਉਸਤੋਂ ਬਾਅਦ ਵੀ ਉਨ੍ਹਾਂ ਨਾਲ ਹੋਰਾਂ ਦੀਆਂ ਮੁਲਾਕਾਤਾਂ ਹੁੰਦੀਆਂ ਰਹੀਆਂ। ਹਾਂ, ਭਗਤ ਸਿੰਘ ਨੇ ਭਾਈ ਰਣਧੀਰ ਸਿੰਘ ਨੂੰ ਆਪਣੀ ਮੁਲਾਕਾਤ ਦੌਰਾਨ ਸਪੱਸ਼ਟ ਤੌਰ 'ਤੇ ਦੱਸ ਦਿੱਤਾ ਸੀ ਕਿ ਉਹ ਨਾਸਤਿਕ ਹਨ, ਅਤੇ ਉਨ੍ਹਾਂ ਦੀ ਮੁਲਾਕਾਤ ਤੋਂ ਬਾਅਦ ਵੀ ਉਨ੍ਹਾਂ ਨੇ ਆਪਣਾ ਲੇਖ 'ਮੈਂ ਨਾਸਤਿਕ ਕਿਉਂ ਹਾਂ' ਅਖਬਾਰਾਂ ਨੂੰ ਭੇਜ ਦਿੱਤਾ ਸੀ, ਜੋ ਛਪ ਵੀ ਗਿਆ ਸੀ। ਇਸਤੋਂ ਬਾਅਦ ਵੀ ਜਿਸ ਨਾਲ ਵੀ ਜਦੋਂ ਵੀ ਮੁਲਾਕਾਤ ਹੁੰਦੀ ਰਹੀ ਉਹ ਆਪਣੇ ਆਪ ਨੂੰ ਨਾਸਤਿਕ ਹੀ ਦੱਸਦੇ ਰਹੇ ਅਤੇ ਇਸੇ ਤਰ੍ਹਾਂ ਹੀ ਨਾਸਤਿਕਤਾ 'ਤੇ ਕਾਇਮ ਰਹਿੰਦਿਆਂ ਉਹ ਹੌਂਸਲੇ ਨਾਲ ਫਾਂਸੀ 'ਤੇ ਝੂਲਕੇ ਸ਼ਹੀਦ ਹੋ ਗਏ।

ਸੋ ਜਿਹੜੇ ਵੀ ਸੱਜਣ ਭਗਤ ਸਿੰਘ ਨੂੰ ਅੱਜ ਨਾਸਤਿਕ ਤੋਂ ਆਸਤਿਕ ਵਜੋਂ ਪੇਸ਼ ਕਰ ਰਹੇ ਹਨ ਉਹ ਲੋਕਾਂ ਕੋਲੋਂ ਉਨ੍ਹਾਂ ਦੇ ਮਹਾਨ ਸਪੂਤ ਅਸਲੀ (ਨਾਸਤਿਕ) ਭਗਤ ਸਿੰਘ ਨੂੰ ਠੱਗਣਾ ਚਾਹੁੰਦੇ ਹਨ। ਕਿਉਂ ? ਭਗਤ ਸਿੰਘ ਜੱਦੋ-ਜ਼ਹਿਦ ਕਰਨ ਵਾਲਿਆਂ ਲਈ ਇੱਕ ਆਦਰਸ਼ ਬਣਿਆ ਹੋਇਆ ਹੈ। ਜਿਹੜਾ ਵੀ ਇਨਸਾਨ ਜਿਸ ਨੂੰ ਆਪਣਾ ਆਦਰਸ਼ ਮੰਨਦਾ ਹੁੰਦਾ ਹੈ, ਉਹ ਉਸ ਦੇ ਨਕਸ਼ੇ-ਕਦਮਾਂ 'ਤੇ ਚੱਲਣ ਲਈ ਆਪਣੀ ਵਾਹ ਲਾਉਂਦਾ ਹੈ, ਇਹ ਗੱਲ ਮਨੋਵਿਗਿਆਨਕ ਪੱਖ ਤੋਂ ਬਿਲਕੁਲ ਸਹੀ ਹੈ। ਇਸ ਲਈ ਭਗਤ ਸਿੰਘ ਨੂੰ ਨਾਸਤਿਕ ਤੋਂ ਆਸਤਿਕ ਬਣਾ ਕੇ ਪੇਸ਼ ਕਰਨ ਵਾਲੇ ਲੋਕ ਅੱਜ ਦੇ ਜੱਦੋਜਹਿਦ ਕਰਨ ਵਾਲੇ ਲੋਕਾਂ ਨੂੰ ਆਸਤਿਕ ਜੀਵਨ ਜਿਉਣ ਵੱਲ ਧੱਕਦਿਆਂ ਆਪਣੀ ਜ਼ਿੰਦਗੀ ਆਪ ਬਣਾਉਣ ਲਈ ਜੱਦੋਜਹਿਦ ਕਰਨ ਦੇ ਰਾਹ 'ਤੇ ਤੁਰਨ ਤੋਂ ਰੋਕਣਾ ਚਾਹੁੰਦੇ ਹਨ। ਉਹ ਜੱਦੋਜਹਿਦ ਕਰਨ ਵਾਲੇ ਇਨਸਾਨਾਂ ਨੂੰ ਕਿਹੋ-ਜਿਹਾ ਬਣਾਉਣਾ ਚਾਹੁੰਦੇ ਹਨ ਇਸ ਬਾਰੇ ਭਗਤ ਸਿੰਘ ਦਾ ਹੀ ਹਵਾਲਾ ਲੈਂਦੇ ਹਾਂ:

"ਜੋ ਕੁੱਝ ਵੀ ਹੈ ਰੱਬ ਹੀ ਹੈ, ਆਦਮੀ ਤਾਂ ਕੁਝ ਵੀ ਨਹੀਂ। ਮਿੱਟੀ ਦਾ ਪੁਤਲਾ ਹੈ। ਇਸ ਵਿਚਾਰ ਦੇ ਦਿਲ ਤੇ ਘਰ ਕਰਦਿਆਂ ਹੀ ਆਦਮੀ ਵਿੱਚ ਆਤਮ-ਵਿਸ਼ਵਾਸ ਦਾ ਭਾਵ ਮਾਰਿਆ ਜਾਂਦਾ ਹੈ। ਉਸ ਨੂੰ ਮਹਿਸੂਸ ਹੋਣ ਲੱਗ ਪੈਂਦਾ ਹੈ ਕਿ ਉਹ ਬੜਾ ਕਮਜ਼ੋਰ ਹੈ। ਉਹ ਐਵੇਂ ਡਰਦਾ ਰਹਿੰਦਾ ਹੈ। ਜਿਤਨੀ ਦੇਰ ਇਹ ਡਰ ਮੌਜੂਦ ਹੈ, ਉਤਨੀ ਦੇਰ ਪੂਰਨ ਸੁੱਖ ਅਤੇ ਸ਼ਾਂਤੀ ਨਹੀਂ ਹੋ ਸਕਦੀ।"

ਭਗਤ ਸਿੰਘ ਨੂੰ ਆਸਤਿਕ ਸਾਬਤ ਕਰਨ ਦੀ ਕੋਸ਼ਿਸ਼ ਕਰਨ ਵਾਲੇ ਭਗਤ ਸਿੰਘ ਦੇ ਉਪਰੋਕਤ ਕਹੇ ਸ਼ਬਦਾਂ ਅਨੁਸਾਰ ਲੋਕਾਈ ਨੂੰ ਸਿਰ ਸੁੱਟ ਕੇ ਰੀਂਘਦਿਆਂ ਜੀਵਨ ਬਿਤਾਈ ਜਾਣ ਵੱਲ ਧੱਕਣ ਦੀ ਕੋਸ਼ਿਸ਼ 'ਚ ਹਨ।

**ਹਵਾਲੇ:**

'ਮੈਂ ਨਾਸਤਿਕ ਕਿਉਂ ਹਾਂ', ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਪ੍ਰਕਾਸ਼ਨ-12ਵਾਂ ਐਡੀਸ਼ਨ: ਸੰਨ ਮਾਰਚ, 2017, ਸਫਾ 18, 23, 24, 26, 41, 42,

ਕਿਤਾਬ - 'ਸ਼ਹੀਦ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ', ਪ੍ਰਕਾਸ਼ਕ : ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ- ਛਾਪਕ ਸੋਨੀ ਆਫਸੈਟ, ਦਿੱਲੀ, ਅਡੀਸ਼ਨ ਪਹਿਲੀ ਵਾਰ ਮਾਰਚ, 2000- ਸੰਪਾਦਕ ਜਗਮੋਹਨ ਸਿੰਘ, ਸਕੱਤਰ, ਸ਼ਹੀਦ ਭਗਤ ਸਿੰਘ ਖੋਜ ਕਮੇਟੀ, 838, ਕ੍ਰਿਸ਼ਨਾ ਨਗਰ, ਲੁਧਿਆਣਾ।

**ਮੋਬਾ.** 598769-53561

**ਸਫਾ 9 ਦੀ ਬਾਕੀ** ... ਅੱਯਾਸ਼ੀ ਦੀ ਜ਼ਿੰਦਗੀ ਜਿਉਣ ਲਈ ਉਸ ਨੇ ਆਪਣੇ ਦੋਵੇਂ ਬੇਟਿਆਂ ਨੂੰ ਕਿਸੇ ਹੋਰ ਸ਼ਹਿਰ ਵਿੱਚ ਭੇਜ ਦਿੱਤਾ ਸੀ। ਇਸਦੀ ਪਤਨੀ ਵੀ ਕੁੱਝ ਹੀ ਸਾਲ ਪਹਿਲਾਂ ਮਰੀ ਹੈ। ਭਗਵੇਂ ਚੋਲੇ ਦੀ ਆੜ ਵਿੱਚ ਭੋਲੀਆਂ-ਭਾਲੀਆਂ ਔਰਤਾਂ ਨੂੰ ਪਾਖੰਡਾਂ ਵਿੱਚ ਫਸਾ ਕੇ ਇਹ ਕੁਕਰਮੀ ਠੱਗਦਾ ਸੀ। ਐਸ.ਐਚ.ਓ. ਬਿਮਲਾ ਦੇਵੀ ਨੇ ਦੱਸਿਆ ਕਿ ਆਈ.ਜੀ. ਹਿਸਾਰ ਦੀ ਦੇਖ-ਰੇਖ ਹੇਠ ਚੱਲ ਰਹੀ ਜਾਂਚ ਵਿੱਚ ਇਹ ਗੱਲ ਸਾਹਮਣੇ ਆਈ ਹੈ ਕਿ ਜਲੇਬੀ ਬਾਬਾ ਔਰਤਾਂ ਤੇ ਜਵਾਨ ਲੜਕੀਆਂ ਨੂੰ ਦੁੱਖ ਦੂਰ ਕਰਨ ਦੇ ਬਹਾਨੇ ਹਿਪਨੋਟਾਈਜ਼ ਕਰਕੇ ਉਹਨਾਂ ਦਾ ਸ਼ੋਸਣ ਕਰਦਾ ਸੀ। ਡੀ.ਐਸ.ਪੀ. ਜੋਗਿੰਦਰ ਸ਼ਰਮਾਂ ਅਨੁਸਾਰ ਪੁਲਿਸ ਤਲਾਸ਼ੀ ਦੌਰਾਨ ਮਿਲੀਆਂ ਡਾਇਰੀਆਂ, ਮੋਬਾਇਲਾਂ, ਪੈਨ ਡਰਾਈਵਾਂ, ਲੈਪਟਾਪ ਅਤੇ ਹੋਰ ਸਾਮਾਨ ਦੀ ਬਾਰੀਕੀ ਨਾਲ ਜਾਂਚ ਕਰ ਰਹੀ ਹੈ। ਪੁਲਿਸ ਉਸ ਦੀ ਪਤਨੀ ਦੀ ਵੀ ਭੇਤ ਭਰੀ ਹਾਲਤ ਵਿੱਚ ਹੋਈ ਮੌਤ ਦੀ ਜਾਂਚ ਕਰ ਰਹੀ ਹੈ। ਉਸ ਦੇ ਖਿਲਾਫ਼ ਧਾਰਾ 292, 293, 294, 376, 384, 506, 509 ਆਈ.ਟੀ. ਐਕਟ ਅਤੇ ਆਰਮਜ਼ ਐਕਟ ਦੇ ਤਹਿਤ ਕੇਸ ਦਰਜ ਕੀਤਾ ਗਿਆ ਹੈ। ਉਸ ਕੋਲੋਂ ਦੋ ਅਸਲਾ ਲਾਇਸੈਂਸ ਵੀ ਮਿਲੇ ਹਨ।

- 094161-32844

ਬੱਚਿਆਂ ਨੂੰ

**ਜਾਗੋ**



ਸੁਖਦੇਵ ਧੂਰੀ

ਬੱਚਿਓ, ਜਾਗੋ ਬਈ,
ਹੁਣ ਜਾਗੋ ਆਈਆ।
ਗਿਆਨ ਬਿਨ੍ਹਾਂ ਨੀ ਚਾਨਣਾ ਹੋਣਾ,
ਸਭ ਨੂੰ ਇਹ ਸਮਝਾਓ,
ਬਈ ਹੁਣ ਜਾਗੋ ਆਈਆ।
ਵਹਿਮਾਂ ਭਰਮਾਂ ਵਿੱਚ ਫਸੇ ਜੋ,
ਤਰਕ ਦੀ ਸਾਣ ਤੇ ਲਾਓ,
ਬਈ ਹੁਣ .......... ।
ਨਸ਼ਿਆਂ ਵਾਲੀ ਅੰਨ੍ਹੀ ਸੁਰੰਗ 'ਚ
ਪੈਰ ਕਦੇ ਨਾ ਪਾਓ,
ਬਈ ਹੁਣ .......... ।
ਕਦੇ ਨਾ ਹਾਮੀ ਝੂਠ ਦੀ ਭਰਿਓ,
ਸੱਚ ਦਾ ਰਾਹ ਅਪਣਾਓ,
ਬਈ ਹੁਣ .......... ।
ਕਿਰਤ ਕਰਨ ਨਾਲ ਸ਼ਾਨ ਵਧੇਗੀ,
ਨਾ ਕੰਮ ਤੋਂ ਜੀ ਚੁਰਾਓ,
ਬਈ ਹੁਣ .......... ।




*(ਨਵ-ਪ੍ਰਕਾਸ਼ਿਤ ਪੁਸਤਕ 'ਸੂਰਜ ਦਾ ਨੂਰ' ਵਿੱਚੋਂ)*

# 'ਜਲੇਬੀ ਬਾਬਾ' ਸਲਾਖਾਂ ਪਿੱਛੇ



**ਧਨਪਤ ਸਿੰਘ ਧਾਰਸੂਲ**

ਦੇਸ਼ ਵਿੱਚ ਹਰ ਚੜ੍ਹਦੇ ਦਿਨ ਪਾਖੰਡੀ ਬਾਬਿਆਂ ਵੱਲੋਂ ਔਰਤਾਂ ਦੇ ਯੌਨ ਸ਼ੋਸਣ ਦੀਆਂ ਘਟਨਾਵਾਂ ਦੀ ਕੜੀ ਵਿੱਚ ਇੱਕ ਹੋਰ ਬਾਬੇ ਦਾ ਪਰਦਾਫਾਸ਼ ਹੋਇਆ ਹੈ। 19 ਜੁਲਾਈ 2018 ਨੂੰ ਹਰਿਆਣੇ ਦੇ ਜ਼ਿਲ੍ਹਾ ਫਤਿਹਾਬਾਦ ਦੇ ਟੋਹਾਣੇ ਸ਼ਹਿਰ ਵਿੱਚ ਇਹ ਬਾਬਾ ਬੇਪਰਦ ਹੋਇਆ ਹੈ। ਇੱਥੋਂ ਦੇ ਸ਼ਕਤੀ ਨਗਰ, ਵਾਰਡ ਨੰ. 19 ਦੇ ਬਾਬਾ ਬਾਲਕ ਨਾਥ ਮੰਦਿਰ ਦੇ 60 ਸਾਲਾਂ ਮਹੰਤ ਬਾਬਾ ਅਮਰਪੁਰੀ ਉਰਫ ਬਿੱਲੂ ਰਾਮ ਉਰਫ ਜਲੇਬੀ ਬਾਬਾ ਕੋਲੋਂ ਪੁਲਿਸ ਨੂੰ 120 ਔਰਤਾਂ ਨਾਲ ਯੌਨ ਸ਼ੋਸਣ ਕੀਤੇ ਜਾਣ ਦੀ ਅਸ਼ਲੀਲ ਵੀਡੀਓ ਮਿਲੀ ਹੈ।

*ਟੋਹਾਣੇ ਦੇ ਅਮਰਪੁਰੀ ਉਰਫ ਜਲੇਬੀ ਬਾਬਾ ਦੀ 120 ਔਰਤਾਂ ਨਾਲ ਯੌਨ ਸ਼ੋਸਣ ਦੀ ਅਸ਼ਲੀਲ ਵੀਡੀਓ ਮਿਲੀ। ਹੁਣ ਬਾਬਾ ਖਾ ਰਿਹਾ ਜੇਲ੍ਹ ਦੀ ਹਵਾ। 7 ਦਿਨਾਂ ਦੇ ਰਿਮਾਂਡ ਦੌਰਾਨ ਬਾਬੇ ਕੋਲੋਂ ਮਿਲਿਆ ਇੱਕ ਪਿਸਤੌਲ ਅਤੇ 15 ਗ੍ਰਾਮ ਅਫੀਮ। ਬਾਬਾ ਬੰਦ ਹੈ - ਹਿਸਾਰ ਜੇਲ੍ਹ ਵਿੱਚ।*

ਇਸ ਪਾਖੰਡੀ ਦੀ ਕਹਾਣੀ ਬਹੁਤ ਹੈਰਤ ਅੰਗੇਜ਼ ਹੈ। 25 ਸਾਲ ਪਹਿਲਾਂ ਮਾਨਸਾ (ਪੰਜਾਬ) ਨਿਵਾਸੀ ਇਹ ਅਮਰਵੀਰ ਉਰਫ ਬਿੱਲੂ ਰਾਮ ਟੋਹਾਣਾ ਵਿਖੇ ਰੁਜ਼ਗਾਰ ਦੀ ਭਾਲ ਵਿੱਚ ਪਤਨੀ ਅਤੇ ਬੱਚਿਆਂ ਸਮੇਤ ਆਇਆ ਸੀ। ਉਸਨੇ ਇੱਥੋਂ ਦੀ ਨਹਿਰੂ ਮਾਰਕੀਟ ਵਿੱਚ ਸੜਕ ਕਿਨਾਰੇ ਰੇਹੜੀ ਲਗਾ ਕੇ ਜਲੇਬੀਆਂ ਬਣਾ ਕੇ ਵੇਚਣ ਦਾ ਕੰਮ ਸ਼ੁਰੂ ਕੀਤਾ। ਕੰਮ ਚੰਗਾ ਚੱਲ ਪਿਆ। ਨਾਲ ਹੀ ਉਸ ਨੇ ਤਾਂਤ੍ਰਿਕਾਂ ਵਾਲੇ ਕੰਮ ਵੀ ਕਰਨੇ ਸ਼ੁਰੂ ਕਰ ਦਿੱਤੇ। ਭੋਲੀ-ਭਾਲੀ ਜਨਤਾ ਵਿੱਚ ਉਹ 'ਜਲੇਬੀ ਬਾਬਾ' ਦੇ ਨਾਮ ਨਾਲ ਪ੍ਰਸਿੱਧ ਹੋ ਗਿਆ। ਔਰਤਾਂ ਦਾ ਵਿਸ਼ੇਸ ਤੌਰ 'ਤੇ ਤਾਂਤਾ ਲੱਗਣਾ ਸ਼ੁਰੂ ਹੋ ਗਿਆ। ਪੈਰੋਕਾਰਾਂ ਦੀ ਗਿਣਤੀ ਵਧਣ 'ਤੇ ਜਲੇਬੀਆਂ ਵਾਲੀ ਰੇਹੜੀ ਛੱਡ ਕੇ ਉਸ ਨੇ 1998 ਵਿੱਚ ਇੱਕ ਪਲਾਟ ਖਰੀਦ ਕੇ ਆਪਣਾ ਆਸ਼ਰਮ ਬਣਾ ਲਿਆ। ਅਮਰਵੀਰ ਤੋਂ ਉਹ ਬਣ ਗਿਆ - ਬਾਬਾ ਅਮਰਪੁਰੀ। ਘਰ-ਪਰਿਵਾਰ ਦੀਆਂ ਸਮੱਸਿਆਵਾਂ ਤੋਂ ਪੀੜਤ ਦੁਖੀ ਔਰਤਾਂ ਨੂੰ ਇਹ ਪਾਖੰਡੀ ਜਾਦੂ-ਮੰਤਰ ਦੀ ਆੜ ਵਿੱਚ ਨਸ਼ੀਲੇ ਪਦਾਰਥ (ਚਾਹ ਵਿੱਚ ਅਫੀਮ) ਆਦਿ ਮਿਲਾ ਕੇ ਉਹਨਾਂ ਦਾ ਯੌਨ ਸ਼ੋਸਣ ਕਰਨ ਲੱਗਾ। ਇਹਨਾਂ ਔਰਤਾਂ ਨੂੰ ਮੋਬਾਇਲ 'ਤੇ ਅਸ਼ਲੀਲ ਵੀਡੀਓ ਬਣਾ ਕੇ ਇਹ ਬਲੈਕਮੇਲ ਵੀ ਕਰਦਾ ਸੀ।

ਚੰਗੁਲ ਵਿੱਚ ਫਸੀਆਂ ਔਰਤਾਂ ਨੂੰ ਇਹ ਨੌਜਵਾਨ ਲੜਕੀਆਂ ਫਸਾ ਕੇ ਉਸਦੇ ਸਾਹਮਣੇ ਪਰੋਸਣ ਲਈ ਮਜ਼ਬੂਰ ਕਰਦਾ। ਬਹੁਤ ਸਾਰੀਆਂ ਔਰਤਾਂ ਬੁਰੀ ਤਰ੍ਹਾਂ ਨਾਲ ਉਸ ਦੇ ਚੱਕਰ ਵਿੱਚ ਫਸ ਚੁੱਕੀਆਂ ਸਨ। ਉਹ ਹੋਰਾਂ ਨੂੰ ਵੀ ਫਸਾ ਕੇ ਇਸ ਕੁਕਰਮੀ ਸਾਹਮਣੇ ਪੇਸ਼ ਕਰਨ ਲਈ ਮਜ਼ਬੂਰ ਹੋ ਗਈਆਂ।

ਇਸ ਦੇ ਦਬਾਅ ਤੋਂ ਤੰਗ ਆ ਕੇ ਇੱਕ ਔਰਤ ਨੇ ਅਕਤੂਬਰ 2017 ਵਿੱਚ ਇਸ ਦੇ ਖਿਲਾਫ਼ ਯੌਨ ਸ਼ੋਸਣ ਦਾ ਦੋਸ਼ ਲਗਾ ਕੇ ਪੁਲਿਸ ਤੋਂ ਕਾਨੂੰਨੀ ਕਾਰਵਾਈ ਕਰਨ ਦੀ ਮੰਗ ਕਰਨ ਦਾ ਸਾਹਸ ਕੀਤਾ। ਉਸ ਦੀ ਸ਼ਿਕਾਇਤ 'ਤੇ ਪੁਲਿਸ ਨੇ ਇਸ ਨੂੰ ਗ੍ਰਿਫਤਾਰ ਕਰ ਲਿਆ। ਕੁੱਝ ਮਹੀਨੇ ਜੇਲ੍ਹ ਵਿੱਚ ਰਹਿਣ ਬਾਅਦ ਇਹ ਜ਼ਮਾਨਤ 'ਤੇ ਬਾਹਰ ਆ ਗਿਆ। ਬਹੁਤ ਸਾਰੇ ਭੋਲੇ-ਭਾਲੇ ਅਤੇ ਸਵਾਰਥੀ ਲੋਕ ਇਸ ਦੇ ਪੱਖ ਵਿੱਚ ਵੀ ਖੜ੍ਹ ਗਏ। ਮਾਮਲਾ ਨਰਮ ਪੈ ਗਿਆ। ਆਸ਼ਰਮ 'ਚ ਉਸਦਾ ਧੰਦਾ ਫਿਰ ਚਮਕ ਪਿਆ। ਇਹ ਕੇਸ ਅਦਾਲਤ ਵਿੱਚ ਅਜੇ ਵੀ ਵਿਚਾਰ ਅਧੀਨ ਹੈ।

ਮਿਲੀ ਜਾਣਕਾਰੀ ਅਨੁਸਾਰ ਹੁਣ ਇਸ ਪਾਖੰਡੀ ਦਾ ਪਰਦਾਫਾਸ਼ ਬਹੁਤ ਨਾਟਕੀ ਢੰਗ ਨਾਲ ਹੋਇਆ ਹੈ। ਇਹ ਆਪਣੇ ਕੋਲ ਕਾਫੀ ਮਾਤਰਾ ਵਿੱਚ ਮੋਬਾਇਲ ਫੋਨ ਰੱਖਦਾ ਸੀ। ਕੁੱਝ ਦਿਨ ਪਹਿਲਾਂ ਇੱਕ ਨਜਦੀਕੀ ਵਿਅਕਤੀ ਨੇ ਚਾਲ ਚਲਦੇ ਹੋਏ ਇਸ ਨੂੰ ਕਿਹਾ - 'ਗੁਰੂ ਜੀ, ਮੇਰਾ ਮੋਬਾਇਲ ਖਰਾਬ ਹੋ ਗਿਆ ਹੈ। ਤੁਹਾਡੇ ਕੋਲ ਕਈ ਮੋਬਾਇਲ ਹਨ, ਮੈਨੂੰ ਇੱਕ ਦੇ ਦੇਵੋ।' ਜਲੇਬੀ ਨੇ ਆਪਣੇ ਇਸ ਵਿਸ਼ਵਾਸ ਪਾਤਰ ਨੂੰ ਇੱਕ ਮੋਬਾਇਲ ਫੋਨ ਦੇ ਦਿੱਤਾ। ਉਸ ਵਿਅਕਤੀ ਨੇ ਬਾਬੇ ਵੱਲੋਂ ਡਿਲੀਟ ਕੀਤੀਆਂ ਵੀਡੀਓਜ਼ ਨੂੰ ਤਕਨੀਕ ਨਾਲ ਕੱਢ ਕੇ ਖੰਗਾਲਿਆ ਤਾਂ ਉਹਨਾਂ ਵਿੱਚੋਂ ਇੱਕ ਦਰਜਨ ਬਾਬੇ ਦੀਆਂ ਔਰਤਾਂ ਨਾਲ ਯੌਨ ਸ਼ੋਸਣ ਦੀਆਂ ਅਸ਼ਲੀਲ ਵੀਡੀਓ ਮਿਲੀਆਂ। ਉਸ ਨੇ ਇਹ ਸਾਰੀਆਂ ਸ਼ੋਸਲ ਮੀਡੀਆ 'ਤੇ ਵਾਇਰਲ ਕਰ ਦਿੱਤੀਆਂ। ਇਹਨਾਂ ਵਾਇਰਲ ਵੀਡੀਓਜ਼ ਦੀ ਚਰਚਾ ਸ਼ਹਿਰ ਵਿੱਚ ਤੇਜੀ ਨਾਲ ਫੈਲ ਗਈ ਅਤੇ ਇਹ ਪੁਲਿਸ ਕੋਲ ਪਹੁੰਚ ਗਈਆਂ।

ਇਸ 'ਤੇ ਸਥਾਨਕ ਪੁਲਿਸ ਹਰਕਤ ਵਿੱਚ ਆ ਗਈ। ਉਸ ਨੇ ਆਸ਼ਰਮ 'ਤੇ ਛਾਪਾ ਮਾਰ ਕੇ ਬਾਬੇ ਨੂੰ ਗ੍ਰਿਫਤਾਰ ਕਰ ਲਿਆ। ਛਾਪੇ ਦੌਰਾਨ ਤਹਿਖਾਨੇ ਵਿੱਚੋਂ ਸੈਕਸ ਸ਼ਕਤੀ ਵਰਧਕ ਦਵਾਈਆਂ, ਨਸ਼ੀਲੀਆਂ ਦਵਾਈਆਂ, ਇੱਕ ਦਰਜਨ ਦੇ ਲਗਭਗ ਮੋਬਾਇਲ ਅਤੇ ਅਸ਼ਲੀਲ ਵੀਡੀਓਜ਼ ਦੀਆਂ ਚਿੱਪਾਂ ਆਦਿ ਮਿਲੀਆਂ ਹਨ। ਇਸ ਕੁਕਰਮੀ ਦੇ ਪੰਜ ਬੱਚੇ ਹਨ। ਦੋ ਬੇਟੇ, ਤਿੰਨ ਬੇਟੀਆਂ। ਸਾਰੇ ਵਿਆਹੁਤਾ ਹਨ। *ਬਾਕੀ ਸਫਾ 8 'ਤੇ*

# ਸੋਸ਼ਲ ਮੀਡੀਆ ਅਤੇ ਕਿਸ਼ੋਰ

**ਮੀਨਾ**

ਹਰੇਕ ਮਾਪੇ ਨੂੰ ਆਪਣੇ ਆਪ ਨਾਲ ਇਹ ਸਵਾਲ ਕਰਨਾ ਚਾਹੀਦਾ ਹੈ ਕਿ ਇੰਟਰਨੈੱਟ ਦੀ ਦੁਨੀਆਂ ਵਿੱਚ ਕੀ ਉਹਨਾਂ ਦਾ ਬੱਚਾ ਸੁਰੱਖਿਅਤ ਹੈ ? ਉਸ ਨੂੰ ਉਸਦੇ ਬੁਰੇ ਪ੍ਰਭਾਵਾਂ ਤੋਂ ਬਚਾਉਣਾ ਮਾਤਾ-ਪਿਤਾ ਦਾ ਫ਼ਰਜ ਹੈ।

ਬੱਚਿਆਂ ਦਾ ਹਰ ਸਮੇਂ ਇੰਟਰਨੈੱਟ ਉੱਤੇ ਰਹਿਣਾ ਅੱਜ ਦੇ ਮਾਪਿਆਂ ਦੀ ਪਹਿਲੀ ਫਿਕਰਮੰਦੀ ਹੈ। ਪ੍ਰੰਤੂ ਇਹ ਵੀ ਸੱਚ ਹੈ ਕਿ ਬੱਚਾ ਜੋ ਵੀ ਕੁੱਝ ਆਨਲਾਈਨ ਦੇਖ ਰਿਹਾ ਹੈ, ਕਰ ਰਿਹਾ ਹੈ, ਉਸ ਨੂੰ ਹਰ ਚੀਜ਼ ਦੇ ਲਈ ਕੰਟਰੋਲ ਨਹੀਂ ਕੀਤਾ ਜਾ ਸਕਦਾ। ਇੰਟਰਨੈੱਟ ਦੇ ਖਤਰਿਆਂ ਤੋਂ ਬੱਚੇ ਨੂੰ ਬਚਾਉਣਾ ਹੈ ਤਾਂ ਉਸ ਦੇ ਦੋਸਤ ਬਣ ਜਾਓ। ਜਾਣਕਾਰੀ ਰੱਖੋ ਕਿ ਉਸ ਦੇ ਇੰਟਰਨੈੱਟ ਦੋਸਤ ਕਿਹੜੇ-ਕਿਹੜੇ ਹਨ, ਕਿਹੜੀ ਸੋਸ਼ਲ ਸਾਈਟ ਉੱਤੇ ਉਹ ਵੱਧ ਰਹਿੰਦਾ ਹੈ। ਇਸ ਖਤਰੇ ਤੋਂ ਨਾਂਹ ਨਹੀਂ ਕੀਤੀ ਜਾ ਸਕਦੀ ਕਿ ਇੰਟਰਨੈੱਟ ਅਤੇ ਸੋਸ਼ਲ ਮੀਡੀਆ ਵਿੱਚ ਬੱਚਾ ਗਲਤ ਹੱਥਾਂ ਵਿੱਚ ਜਾ ਸਕਦਾ ਹੈ, ਧੋਖਾ ਖਾ ਸਕਦਾ ਹੈ। ਇਹ ਜ਼ਰੂਰੀ ਹੈ ਕਿ ਅਜਿਹੀ ਹਾਲਤ ਪੈਦਾ ਹੋਣ ਤੋਂ ਪਹਿਲਾਂ ਰੋਕਿਆ ਜਾਵੇ।

ਪਿਛਲੇ ਦਿਨੀਂ ਆਲਿਵ ਪਬਲੀਕੇਸ਼ਨ ਤੋਂ ਪ੍ਰਕਾਸ਼ਿਤ 'Is your child safe' ਪੁਸਤਕ ਕਾਫ਼ੀ ਚਰਚਾ ਵਿੱਚ ਰਹੀ ਹੈ। ਇਸਦੇ ਲੇਖਕ ਸੰਜੇ ਕੁਮਾਰ ਗੁਰੂਦੀਨ ਨੇ ਇੰਟਰਨੈੱਟ ਦੀ ਦੁਨੀਆਂ ਵਿੱਚ ਜਾ ਰਹੇ ਬੱਚਿਆਂ ਦੇ ਮਾਤਾ-ਪਿਤਾ ਨੂੰ ਇਸਦੇ ਖਤਰਿਆਂ ਤੋਂ ਸੁਚੇਤ ਕੀਤਾ ਹੈ। ਸੰਜੇ ਕੁਮਾਰ ਕੇਰਲ ਕੇਡਰ ਦੇ ਆਈ.ਪੀ.ਐਸ. ਅਫ਼ਸਰ ਹਨ ਅਤੇ ਇੰਟਰਨੈੱਟ ਉੱਤੇ ਅਪਰਾਧ ਦੇ ਸ਼ਿਕਾਰ ਹੋਣ ਵਾਲੇ ਬੱਚਿਆਂ/ਕਿਸ਼ੋਰਾਂ ਨਾਲ ਰੂਬਰੂ ਹੁੰਦੇ ਰਹਿੰਦੇ ਹਨ। ਆਪਣੀ ਇਸ ਕਿਤਾਬ ਵਿੱਚ ਉਹਨਾਂ ਨੇ ਇੰਟਰਨੈੱਟ ਸਾਵਧਾਨੀ ਨਾਲ ਵਰਤਣ ਉੱਤੇ ਜ਼ੋਰ ਦਿੱਤਾ ਹੈ। ਇਹ ਕਿਤਾਬ ਉਹਨਾਂ ਮਾਪਿਆਂ ਦੇ ਲਈ ਹੈ, ਜਿਹੜੇ ਦੂਜਿਆਂ ਨੂੰ ਹੁੱਬ ਕੇ ਇਹ ਦੱਸਦੇ ਹਨ ਕਿ ਉਹਨਾਂ ਦਾ ਬੱਚਾ ਤਕਨੀਕੀ ਮਾਹਿਰ ਹੈ। ਪ੍ਰੰਤੂ ਬੱਚਾ ਕਿਵੇਂ ਸਾਇਬਰ ਦੇ ਬੁਣੇ ਜਾਲ ਵਿੱਚ ਫਸ ਜਾਂਦਾ ਹੈ, ਇਹ ਮਾਤਾ-ਪਿਤਾ ਨਹੀਂ ਸਮਝ ਪਾਉਂਦੇ। ਉਹ ਬੱਚੇ ਉੱਤੇ ਨਜ਼ਰ ਨਹੀਂ ਰੱਖਦੇ।

ਇਹ ਤਾਂ ਸੰਭਵ ਨਹੀਂ ਹੈ ਕਿ ਜਦ ਤੱਕ ਸੋਸ਼ਲ ਮੀਡੀਆ ਪੂਰੀ ਤਰ੍ਹਾਂ ਸੁਰੱਖਿਅਤ ਨਾ ਹੋ ਜਾਵੇ, ਬੱਚੇ ਨੂੰ ਇੰਟਰਨੈੱਟ ਦੇ ਕੋਲ ਫਟਕਣ ਹੀ ਨਾ ਦਿੱਤਾ ਜਾਵੇ। ਲੋੜ ਹੈ, ਉਹਨਾਂ ਵਿੱਚ ਇਸ ਨੂੰ ਲੈ ਕੇ ਠੀਕ-ਗਲਤ ਦੀ ਸਮਝ ਪੈਦਾ ਕਰਨਾ। ਜੇਕਰ ਉਹ ਅਜਿਹੇ ਕਿਸੇ ਜੰਜਾਲ ਵਿੱਚ ਪੈ ਜਾਣ ਤਾਂ ਉਹ ਏਨੇ ਸਮਰੱਥ ਹੋਣ ਕਿ ਇਸ ਤੋਂ ਬਾਹਰ ਆ ਜਾਣ। ਜਿਵੇਂ ਸਰੀਰ ਆਪਣੀ ਪ੍ਰਤੀਰੋਧਕ ਸਮਰੱਥਾ ਨਾਲ ਸਰੀਰ ਵਿੱਚ ਬਿਮਾਰੀਆਂ ਪੈਦਾ ਨਹੀਂ ਹੋਣ ਦੇਂਦਾ, ਉਵੇਂ ਹੀ ਬੱਚੇ ਦੇ ਦਿਮਾਗ ਵਿੱਚ ਇਹ ਸਮਝ ਪੈਦਾ ਕਰਨੀ ਹੈ ਤਾਂ ਜੋ ਉਹ ਇੰਟਰਨੈੱਟ 'ਤੇ ਗਲਤ ਰੁਝਾਨਾਂ ਦਾ ਸ਼ਿਕਾਰ ਨਾ ਹੋਵੇ।

ਗਿਆਨ ਦੇ ਪ੍ਰਤੀ ਸਕਰਾਤਮਕ ਰਵੱਈਆ ਰੱਖਦੇ ਹੋਏ ਬੱਚੇ ਨੂੰ ਗਾਈਡ ਕਰਨਾ ਚਾਹੀਦਾ। ਉਹਨਾਂ ਨਾਲ ਤਿੰਨ ਚੀਜ਼ਾਂ ਦੇ ਬਾਰੇ ਵਿੱਚ ਗੱਲ ਕਰੋ -ਪਹਿਲੀ ਉਹ ਆਨਲਾਈਨ ਕਿਹੜੇ ਲੋਕਾਂ ਦੇ ਸੰਪਰਕ ਵਿੱਚ ਹਨ, ਦੂਜੀ ਆਨਲਾਈਨ ਕਿਹੜੇ-ਕਿਹੜੇ ਏਰੀਏ ਵਿੱਚ ਜਾਂਦੇ ਹਨ ਅਤੇ ਤੀਜੀ ਗੱਲ ਉਹ ਆਨਲਾਈਨ ਕਰਦੇ ਕੀ ਹਨ ? ਉਹਨਾਂ ਨੂੰ ਆਉਣ ਵਾਲੇ ਖਤਰਿਆਂ ਦੇ ਬਾਰੇ ਵਿੱਚ ਦੱਸਦੇ ਰਹੋ। ਬੱਚੇ ਦੇ ਲਈ ਨਿਯਮ ਬਣਾਓ, ਪਰ ਮੜ੍ਹੋ ਨਾ। ਬੱਚੇ ਨੂੰ ਸ਼ਰਤ ਰਹਿਤ ਪਿਆਰ ਅਤੇ ਮੱਦਦ ਦਿਓ। ਹਰੇਕ ਮਾਮਲੇ ਅਤੇ ਹਾਲਾਤ ਵਿੱਚ ਗੱਲਬਾਤ ਦਾ ਬਦਲ ਖੁੱਲ੍ਹਾ ਰੱਖੋ। ਜੇਕਰ ਮਾਪੇ ਆਪਣੇ ਸਮਾਰਟਫੋਨ ਉੱਤੇ ਹਰ ਸਮੇਂ ਪੋਸਟ ਚੈੱਕ ਕਰਦੇ ਰਹਿੰਦੇ ਹਨ, ਤਾਂ ਬੱਚਾ ਵੀ ਇਹੀ ਕਰੇਗਾ। ਬੱਚੇ ਦੀ ਵਧਦੀ ਉਮਰ ਦੇ ਨਾਲ ਗੱਲਬਾਤ ਕਰਨੀ ਅਤੇ ਅਗਵਾਈ ਕਰਨ ਦਾ ਤਰੀਕਾ ਵੀ ਬਦਲੋ।

**ਬੱਚਿਆਂ ਨੂੰ ਸੋਸ਼ਲ ਨੈੱਟਵਰਕਿੰਗ ਤੋਂ ਰੱਖੋ ਸੁਰੱਖਿਅਤ**

- ਬੱਚੇ ਨੂੰ ਸਾਵਧਾਨ ਕਰੋ ਕਿ ਉਹ ਆਪਣੀ ਨਿੱਜੀ ਜਾਣਕਾਰੀ ਬਸ ਏਨੀ ਦੇਵੇ ਕਿ ਦੇਖਣ ਵਾਲੇ ਨੂੰ ਬਸ ਮੁਢਲੀ ਜਾਣਕਾਰੀ ਹੀ ਮਿਲ ਸਕੇ।
- ਜਿਹੜੀਆਂ ਗੱਲਾਂ ਨਾਲ ਤੁਹਾਡੀ ਪਛਾਣ ਜੁੜੀ ਹੈ, ਬਿਲਕੁਲ ਨਾ ਦੱਸੋ। ਕਦੇ ਵੀ ਆਪਣੀ ਫੋਟੋ, ਈਮੇਲ ਅਕਾਊਂਟ/ ਅਣਜਾਣਾਂ ਨਾਲ ਸਾਂਝਾ ਨਾ ਕਰੋ।
- ਜੇਕਰ ਕਿਸੇ ਦੀ ਪੋਸਟ ਤੋਂ ਪ੍ਰੇਸ਼ਾਨ ਮਹਿਸੂਸ ਕਰੋ ਕਿ ਤੁਹਾਡੇ ਬਾਰੇ ਵਿੱਚ ਗਲਤ ਗੱਲ ਕੀਤੀ ਜਾ ਰਹੀ ਹੈ ਤਾਂ ਆਪਣੇ ਦੋਸਤਾਂ, ਮਾਪਿਆਂ ਜਾਂ ਅਧਿਆਪਕਾਂ ਨੂੰ ਇਸ ਬਾਰੇ ਦੱਸੋ।
- ਆਪਣਾ ਪਾਸਵਰਡ ਅਜਿਹਾ ਰੱਖੋ ਕਿ ਕੋਈ ਅੰਦਾਜ਼ੇ ਨਾਲ ਵੀ ਉਸ ਨੂੰ ਨਾ ਜਾਣ ਸਕੇ। ਕਦੇ ਵੀ ਆਪਣਾ ਪਸਵਰਡ ਕਿਸੇ ਦੇ ਨਾਲ ਸਾਂਝਾ ਨਾ ਕਰੋ।
- ਆਪਣੇ ਦੋਸਤਾਂ ਨੂੰ ਸਮਝੋ। ਆਪਣੇ ਆਨਲਾਈਨ ਮਿੱਤਰਾਂ ਉੱਤੇ ਅੰਨ੍ਹੇਵਾਹ ਭਰੋਸਾ ਨਾ ਕਰੋ।
- ਇਹ ਜਾਣੋਂ ਕਿ ਵੈੱਬਸਾਈਟਸ ਅਤੇ ਐਪਸ ਨੂੰ ਕਿਵੇਂ ਵਰਤਣਾ ਹੈ। ਮਾਤਾ-ਪਿਤਾ ਬੱਚੇ ਵਿੱਚ ਇਹ ਵਿਸ਼ਵਾਸ

ਜਗਾਉਣ ਕਿ ਉਹ ਇੰਟਰਨੈੱਟ ਨਾਲ ਜੁੜੇ ਕਿਸੇ ਵੀ ਪ੍ਰਕਾਰ ਦੇ ਮੁੱਦੇ ਉੱਤੇ ਗੱਲ ਕਰ ਸਕਦਾ ਹੈ। ਉਹ ਉਸ ਦੀ ਸਮੱਸਿਆ, ਪ੍ਰੇਸ਼ਾਨੀ ਜਾਣਨ ਦੇ ਲਈ ਹਮੇਸ਼ਾ ਮੌਜੂਦ ਹਨ।

**ਗਲਤ ਆਦਮੀ ਨੂੰ ਪਛਾਣੋ**

- ਮਾਪੇ ਆਪਣੇ ਬੱਚਿਆਂ ਨੂੰ ਇਹ ਦੱਸਣ ਕਿ ਉਹ ਜਿਹੜੇ ਅਣਜਾਣ ਦੋਸਤ ਦੇ ਸੰਪਰਕ ਵਿੱਚ ਹਨ, ਉਸਦੇ ਵਰਤਾਉ ਉੱਤੇ ਗੌਰ ਕਰੋ। ਜੇਕਰ ਕੋਈ ਪ੍ਰਸ਼ੰਸਾ ਦੇ ਨਾਜਾਇਜ਼ ਪੁਲ ਬੰਨ੍ਹ ਰਿਹਾ ਹੈ ਅਤੇ ਤੁਹਾਡੀ ਫੋਟੋ ਨੂੰ ਬਹੁਤ ਸੁੰਦਰ ਅਤੇ ਸੈਕਸੀ ਦੱਸ ਰਿਹਾ ਹੈ ਤਾਂ ਤੁਸੀਂ ਥੋੜ੍ਹਾ ਸਾਵਧਾਨ ਹੋ ਜਾਓ, ਉਹ ਤੁਹਾਡੇ ਨਾਲ ਕੁੱਝ ਅਣਉਚਿਤ ਸਲੂਕ ਕਰਨ ਦੀ ਤਾਕ ਵਿੱਚ ਹੈ।
- ਮਾਪਿਆਂ ਦੇ ਲਈ ਆਪਣੇ ਬੱਚਿਆਂ ਨੂੰ ਇਹ ਦੱਸਣਾ ਜ਼ਰੂਰੀ ਹੈ ਕਿ ਕੋਈ ਕਿਸੇ ਦੀ ਇਤਰਾਜ਼ਯੋਗ ਫੋਟੋ ਭੇਜੇ ਅਤੇ ਤੁਹਾਨੂੰ ਆਪਣੀ ਅਜਿਹੀ ਫੋਟੋ ਭੇਜਣ ਨੂੰ ਆਖੇ ਤਾਂ ਸਾਵਧਾਨ ਹੋ ਜਾਵੋ ਕਿਉਂਕਿ ਉਹ ਕਿਹਾ 'ਨਾ ਮੰਨਣ' ਉੱਤੇ ਤੁਹਾਡੇ ਦੋਸਤਾਂ ਅਤੇ ਰਿਸ਼ਤੇਦਾਰਾਂ ਨਾਲ ਤੁਹਾਡੇ ਫੋਟੋ/ਗੱਲਾਂ ਸਾਂਝੀਆਂ ਕਰਨ ਦੀ ਧਮਕੀ ਦੇ ਕੇ ਤੁਹਾਨੂੰ ਬਲੈਕਮੇਲ ਕਰ ਸਕਦਾ ਹੈ। ਅਜਿਹੇ ਵਿੱਚ ਮਾਪਿਆਂ ਨਾਲ ਇਸ ਗੱਲ ਨੂੰ ਸਾਂਝੀ ਕਰੋ।

**ਧਮਕਾਉਣ ਉੱਤੇ ਕੀ ਕਰੀਏ**

- ਮਾਪਿਆਂ ਦੇ ਲਈ ਆਪਣੇ ਬੱਚਿਆਂ ਨੂੰ ਇਹ ਦੱਸਣਾ ਜ਼ਰੂਰੀ ਹੈ ਕਿ ਇੰਟਰਨੈੱਟ ਉੱਤੇ ਗਲਤ ਬੰਦੇ ਕਿੰਨਾ ਝੂਠ ਬੋਲਣ ਵਾਲੇ ਅਤੇ ਦਬਾਅ ਬਣਾ ਕੇ ਧਮਕਾਉਣ ਵਾਲੇ ਹੁੰਦੇ ਹਨ। ਜੇਕਰ ਕੋਈ ਧਮਕਾਏ, ਜੇ ਉਹ ਤੁਹਾਡੀ ਪਹੁੰਚ ਵਿੱਚ ਹੈ ਤਾਂ ਸਮਾਜਿਕ ਤੌਰ 'ਤੇ ਉਸ ਨਾਲ ਗੱਲ ਕਰਕੇ ਉਸ ਨੂੰ ਸੁਧਰਣ ਲਈ ਕਹੋ, ਜੇ ਇਸ ਤਰ੍ਹਾਂ ਸੰਭਵ ਨਾ ਹੋਵੇ ਜਾਂ ਉਹ ਵਿਵਹਾਰ ਨਾ ਬਦਲੇ ਤਾਂ ਪੁਲਿਸ ਨੂੰ ਰਿਪੋਰਟ ਕਰੋ। ਜੇਕਰ ਧਮਕਾਉਣ ਵਾਲਾ ਆਖੇ ਕਿ ਉਸ ਨੂੰ ਪੁਲਿਸ ਇੰਟਰਨੈੱਟ ਉੱਤੇ ਕਦੀ ਨਹੀਂ ਲੱਭ ਸਕਦੀ ਤਾਂ ਅਜਿਹਾ ਬਿਲਕੁਲ ਨਹੀਂ ਹੈ। ਪੁਲਿਸ ਉਸ ਨੂੰ ਇੰਟਰਨੈੱਟ ਦੇ ਡਿਜਿਟਲ ਫੁਟਪ੍ਰਿੰਟ ਨਾਲ ਖੋਜ ਕੱਢੇਗੀ। ਭਾਵੇਂ ਉਹ ਵਿਦੇਸ਼ ਵਿੱਚ ਕਿਉਂ ਨਾ ਹੋਵੇ। ਜੇਕਰ ਕੋਈ ਗੁਪਤ ਗੱਲ ਸਾਂਝੀ ਕਰ ਵੀ ਦਿੱਤੀ ਹੈ ਤਾਂ ਦਬਾਅ ਵਿੱਚ ਆ ਕੇ ਬਲੈਕਮੇਲ ਹੋਣ ਦੀ ਬਜਾਏ ਕਿਸੇ ਭਰੋਸੇਯੋਗ ਬੰਦੇ ਨਾਲ ਮਾਮਲਾ ਸਾਂਝਾ ਕਰੋ।

**ਬੱਚਿਆਂ ਦੇ ਦੋਸਤ ਬਣੋ**

- ਜੇਕਰ ਬੱਚਾ ਇੰਟਰਨੈੱਟ ਅਤੇ ਸੋਸ਼ਲ ਮੀਡੀਆ ਵਿੱਚ ਕਈ-ਕਈ ਘੰਟੇ ਸ਼ਾਮਲ ਰਹਿੰਦਾ ਹੈ ਅਤੇ ਮੋਬਾਇਲ ਦਾ ਇੰਟਰਨੈੱਟ ਡਾਊਨ ਹੋਣ ਉੱਤੇ ਇਕਦਮ ਘਬਰਾ ਜਾਵੇ ਜਿਵੇਂ ਉਸਦੀ ਲਾਈਫ ਲਾਈਨ ਖੋਹੀ ਗਈ ਹੋਵੇ ਤਾਂ ਇਹ ਹੱਦ ਤੋਂ ਬਾਹਰ ਜਾਣ ਦੇ ਚੇਤਾਵਨੀ ਵਾਲੇ ਚਿੰਨ੍ਹ ਹਨ। ਇਸ ਉਮਰ ਵਿੱਚ ਬੱਚਿਆਂ ਦੀ ਖਿੱਚ ਵਿਰੋਧੀ ਸੈਕਸ ਵੱਲ ਜ਼ਿਆਦਾ ਹੁੰਦੀ ਹੈ, ਉਸ ਵਿੱਚ Fake Profiles (ਨਕਲੀ ਪ੍ਰੋਫਾਈਲਾਂ) ਵੀ ਹੁੰਦੀਆਂ ਹਨ। ਉਸ ਨੂੰ ਦੱਸੋ ਕਿ ਸੋਸ਼ਲ ਨੈੱਟਵਰਕ ਦੀ ਆਨਲਾਈਨ Virtual ਵਰਚੁਅਲ (ਕਲਪਿਤ) ਦੁਨੀਆਂ ਵਿੱਚ ਜਿਹੜਾ ਪ੍ਰੋਜੈਕਟ ਕੀਤਾ ਜਾਂਦਾ ਹੈ, ਉਹ ਪੂਰੀ ਤਰ੍ਹਾਂ ਸੱਚ ਨਹੀਂ ਹੈ। ਬੱਚੇ ਦੀ ਇੰਟਰਨੈੱਟ ਦੀ ਲਤ ਨੂੰ ਕਾਬੂ ਵਿੱਚ ਕਰਨ ਦੇ ਲਈ ਅਲਾਰਮ ਸਿਸਟਮ (ਘੰਟੀ ਸਿਸਟਮ) ਬਣਾਓ, ਯਾਨੀ ਟਾਇਮ ਪੀਰੀਅਡ ਦੇ ਅੰਦਰ ਹੀ ਇੰਟਰਨੈੱਟ ਦੀ ਵਰਤੋਂ ਕਰੋ। ਘੰਟੀ ਵਜਦੇ ਹੀ ਬੱਚੇ ਨੂੰ ਇੰਟਰਨੈੱਟ ਤੋਂ ਥੋੜ੍ਹਾ ਫਾਲਤੂ ਸਮਾਂ ਦੇ ਦਿਓ। ਸਮਾਂ ਖਤਮ ਹੋਣ ਦਾ ਅਲਾਰਮ ਵੱਜਦੇ ਸਾਰ ਬੱਚਾ ਆਪਣੇ ਆਪ ਉਸ ਨੂੰ ਛੱਡ ਦੇਵੇਗਾ। ਕੁੱਝ ਐਂਟੀਵਾਇਰਸ ਸਾਫਟਵੇਅਰ ਵੀ ਆਉਂਦੇ ਹਨ ਜਿਸ ਵਿੱਚ ਚਾਇਲਡ ਲਾਕ ਪਾਸਵਰਡ ਵਰਗੀਆਂ ਸਹੂਲਤਾਂ ਹਨ। ਮਾਪੇ ਆਪਣੇ ਆਪ ਨੂੰ ਚੰਗਾ ਰੋਲ ਮਾਡਲ ਬਣਾਉਣ। ਬੱਚੇ ਤਾਂ ਤਦੇ ਕੰਟਰੋਲ ਕਰ ਸਕਦੇ ਹਨ ਜਦ ਤੁਸੀਂ ਆਪਣੇ ਆਪ ਨੂੰ ਇੰਟਰਨੈੱਟ ਦੀ ਸਿਰਫ਼ ਯੋਗ ਵਰਤੋਂ ਤੱਕ ਸੀਮਤ ਰੱਖੋ। ਕੁੱਝ ਸਮਾਂ ਘਰ ਦੇ ਸਾਰੇ ਮੈਂਬਰ ਫੋਨਾਂ ਨੂੰ ਛੱਡ ਕੇ ਆਪਸ ਵਿੱਚ ਗੱਲਾਂ ਸਾਂਝੀਆਂ ਕਰੋ। ਪਹਿਲ ਮਾਤਾ-ਪਿਤਾ ਨੂੰ ਕਰਨੀ ਪੈਣੀ ਹੈ।
- ਜਦ ਕਦੇ ਬੱਚਾ ਸੋਸ਼ਲ ਨੈੱਟਵਰਕਿੰਗ ਦਾ ਗਲਤ ਸ਼ਿਕਾਰ ਹੁੰਦਾ ਹੈ ਤਾਂ ਉਸ ਨੂੰ ਡੂੰਘਾ ਧੱਕਾ ਪਹੁੰਚਦਾ ਹੈ। ਜਦ ਉਸਦੀਆਂ ਨਿਰਦੋਸ਼ ਭਾਵਨਾਵਾਂ ਟੁੱਟਦੀਆਂ ਹਨ ਤਾਂ ਉਹ ਡਿਪ੍ਰੈਸ਼ਨ (ਉਦਾਸੀ) ਵਿੱਚ ਚਲਾ ਜਾਂਦਾ ਹੈ। ਪੜ੍ਹਾਈ ਵਿੱਚ ਪਿਛੜਨ ਲੱਗਦਾ ਹੈ। ਇਸਨਾਨ ਖਾਣਾ-ਪੀਣਾ ਛੱਡ ਦੇਂਦੇ ਹਨ। ਮਾਤਾ-ਪਿਤਾ ਨੇ ਉਹਨਾਂ ਦਾ ਦੋਸਤ ਬਣਨਾ ਹੈ, ਜੇਕਰ ਉਹ ਕੋਈ ਧੋਖਾ ਸਾਂਝਾ ਕਰ ਰਿਹਾ ਹੈ/ਰਹੀ ਹੈ ਤਾਂ ਸ਼ਾਂਤੀ ਨਾਲ ਉਸਦੀ ਗੱਲ ਸੁਣੋ। ਜੇ ਉਸਦੀ ਫੋਟੋ ਦਾ ਮਿਸਯੂਜ/ਦੁਰਵਰਤੋਂ ਹੋਇਆ ਹੈ ਤਾਂ ਪੁਲਿਸ ਵਿੱਚ ਸ਼ਿਕਾਇਤ ਕਰੋ। ਪੁਲਿਸ ਗੱਲ ਗੁਪਤ ਰੱਖੇਗੀ, ਡਰੋ ਨਾ ਕਿ ਲੜਕੀ ਵੱਲੋਂ ਸ਼ਿਕਾਇਤ ਹੈ, ਇਸ ਲਈ ਬਦਨਾਮੀ ਹੋਵੇਗੀ। ਇੰਟਰਨੈੱਟ ਦੀ ਵਰਤੋਂ ਨੂੰ ਲੈ ਕੇ ਬੱਚਿਆਂ ਦਾ ਜਿਹੜਾ ਬੇਖੌਫ਼ ਰਵੱਈਆ ਹੈ, ਉਸ ਵਿੱਚ ਸਚਾਈ ਦਾ ਡਰ ਪਾਓ। ਉਸ ਨੂੰ ਦੱਸਣਾ ਹੈ ਕਿ ਇੰਟਰਨੈੱਟ ਤੁਹਾਡੀ ਲਾਇਫ਼ ਦਾ ਹਿੱਸਾ ਹੈ ਸਭ ਕੁੱਝ ਨਹੀਂ ਹੈ। ਇਸਦੇ ਸਕਾਰਾਤਮਕ-ਨਕਾਰਾਤਮਕ ਪੱਖਾਂ ਤੋਂ ਬੱਚਿਆਂ ਨੂੰ ਬਾ-ਖ਼ਬਰ ਰੱਖੋ। ਜਿੱਥੇ ਇੰਟਰਨੈੱਟ/ਸੋਸ਼ਲ ਮੀਡੀਆ ਦੀ ਅੱਜ ਦੇ ਸਮੇਂ ਵਿੱਚ ਗਿਆਨ ਪ੍ਰਾਪਤੀ ਲਈ ਮਨੁੱਖੀ ਜੀਵਨ ਵਿੱਚ ਅਹਿਮ ਮਹੱਤਤਾ ਹੈ, ਉੱਥੇ ਇਹ ਯਾਦ ਰੱਖਣਾ ਵੀ ਜ਼ਰੂਰੀ ਹੈ ਕਿ ਗਲਤ ਵਰਤੋਂ ਤਬਾਹਕੁੰਨ ਵੀ ਹੈ। ਸੋ ਬੱਚੇ ਨੂੰ ਵਰਤੋਂ ਤੋਂ ਰੋਕਣਾ ਹੱਲ ਨਹੀਂ ਸਗੋਂ ਯੋਗ ਅਤੇ ਸੀਮਤ ਵਰਤੋਂ ਕਰਨਾ ਸਿਖਾਇਆ ਜਾਣਾ ਜ਼ਰੂਰੀ ਹੈ।

**ਪੰਜਾਬੀ ਅਨੁਵਾਦ: ਪਵਨ ਕੁਮਾਰ ਰੱਤੋ** (94173-71455)

# ਰੱਬ ਅਤੇ ਰਾਜ

**ਰਾਜਪਾਲ ਸਿੰਘ**



ਰੱਬ ਅਤੇ ਰਾਜ (God and the State) ਰੂਸੀ ਮੂਲ ਦੇ ਅਰਾਜਕਤਾਵਾਦੀ ਇਨਕਲਾਬੀ ਮਿਖਾਈਲ ਬਾਕੂਨਿਨ ਦੀ ਲਿਖਤ ਹੈ ਜਿਸ ਵਿੱਚ ਉਸ ਨੇ ਮਨੁੱਖ ਦੀ ਆਜ਼ਾਦੀ ਲਈ ਰੱਬ ਦੇ ਸੰਕਲਪ ਤੋਂ ਮੁਕਤ ਹੋਣ ਦੀ ਲੋੜ ਨੂੰ ਜ਼ੋਰਦਾਰ ਢੰਗ ਨਾਲ ਪੇਸ਼ ਕੀਤਾ ਹੈ। ਸ਼ਹੀਦ ਭਗਤ ਸਿੰਘ ਨੇ 'ਕਿਰਤੀ' ਰਸਾਲੇ ਦੇ ਮਈ, ਜੂਨ ਅਤੇ ਜੁਲਾਈ 1928 ਦੇ ਅੰਕਾਂ ਵਿੱਚ ਤਿੰਨ ਕਿਸ਼ਤਾਂ ਵਿੱਚ ਅਰਾਜਕਤਾਵਾਦੀਆਂ (Anarchists) ਬਾਰੇ ਲੇਖ ਲਿਖੇ ਸਨ ਜਿਨ੍ਹਾਂ ਵਿੱਚ ਜਿੱਥੇ ਉਹਨਾਂ ਨੇ ਅਰਾਜਕਤਾਵਾਦੀ ਵਿਚਾਰਧਾਰਾ ਅਤੇ ਇਸ ਦੇ ਆਗੂਆਂ ਬਾਰੇ ਦੱਸਿਆ, ਉੱਥੇ ਇਸ ਕਿਤਾਬ ਦਾ ਜ਼ਿਕਰ ਕਰਦੇ ਹੋਏ ਲਿਖਿਆ ਸੀ – *"ਅਨਾਰਕਿਸਟਾਂ ਦੇ ਸਿਰਤਾਜ ਬਾਕੂਨਿਨ ਨੇ ਆਪਣੀ ਕਿਤਾਬ* God and the State *ਵਿੱਚ ਰੱਬ ਦੀ ਅੱਛੀ ਖ਼ਬਰ ਲਈ ਹੈ।"* ਇਸ ਤੋਂ ਅੱਗੇ ਭਗਤ ਸਿੰਘ ਵੱਲੋਂ ਇਸ ਲਿਖਤ ਦੇ ਪੰਜਵੇਂ ਪਹਿਰੇ ਦਾ ਆਪਣੇ ਸ਼ਬਦਾਂ ਵਿੱਚ ਸਾਰ-ਤੱਤ ਪੇਸ਼ ਕੀਤਾ ਗਿਆ ਹੈ ਜਿਸ ਤੋਂ ਪਤਾ ਚਲਦਾ ਹੈ ਭਗਤ ਸਿੰਘ ਨੇ ਇਹ ਕਿਤਾਬ ਚੰਗੀ ਤਰ੍ਹਾਂ ਪੜ੍ਹੀ ਹੋਈ ਸੀ। ਇਸ ਤੋਂ ਭਗਤ ਸਿੰਘ ਦੀ ਅਨੁਵਾਦ ਦੀ ਸਮਰੱਥਾ ਅਤੇ ਲਿਖਣ ਕਲਾ ਦਾ ਵੀ ਪਤਾ ਚਲਦਾ ਹੈ ਕਿਉਂਕਿ ਬਾਕੂਨਿਨ ਵੱਲੋਂ ਇਹ ਲਿਖਤ ਯੌਰਪ ਦੇ ਈਸਾਈ ਸੰਸਾਰ ਨੂੰ ਸਾਹਮਣੇ ਰੱਖ ਕੇ ਲਿਖੀ ਗਈ ਸੀ, ਸੋ ਭਗਤ ਸਿੰਘ ਇਸ ਦਾ ਹੂਬਹੂ ਅਨੁਵਾਦ ਕਰਨ ਦੀ ਥਾਂ ਇਸ ਵਿਚੋਂ ਬੇਲੋੜੇ ਹਵਾਲੇ ਕੱਟ ਕੇ ਵਿਅੰਗਮਈ ਪੰਜਾਬੀ ਵਿੱਚ ਇਉਂ ਪੇਸ਼ ਕਰਦੇ ਹਨ – *"ਉਸ ਨੇ (ਭਾਵ ਬਾਕੂਨਿਨ ਨੇ) ਅੰਜੀਲ (ਬਾਈਬਲ) ਦੀ ਕਹਾਣੀ ਸਾਹਮਣੇ ਰੱਖ ਲਈ ਤੇ ਕਹਿੰਦਾ ਹੈ ਕਿ ਅੰਜੀਲ ਅਨੁਸਾਰ ਖ਼ੁਦਾ ਨੇ ਦੁਨੀਆ ਬਣਾਈ ਅਤੇ ਆਦਮੀ ਨੂੰ ਆਪਣੇ ਵਰਗਾ ਬਣਾਇਆ। ਬੜੀ ਮਿਹਰਬਾਨੀ ਕੀਤੀ, ਪਰ ਨਾਲ ਹੀ ਇਹ ਕਹਿ ਦਿੱਤਾ ਕਿ ਦੇਖੀਂ, ਅਕਲ ਦੇ ਦਰਖਤ* (Forbidden Tree) *ਦਾ ਮੇਵਾ ਨਾ ਖਾਈਂ। ਅਸਲ ਵਿੱਚ ਖ਼ੁਦਾ ਨੇ ਆਪਣੇ ਦਿਲ ਦੇ ਬਹਿਲੌਣ ਵਾਸਤੇ ਆਦਮ ਅਤੇ ਹਵਾ ਨੂੰ ਬਣਾ ਤਾਂ ਦਿੱਤਾ, ਪਰ ਉਹ ਚਾਹੁੰਦਾ ਸੀ ਕਿ ਸਦਾ ਉਹ ਉਸ ਦੇ ਗੁਲਾਮ ਬਣੇ ਰਹਿਣ ਅਤੇ ਉਸ ਦੇ ਵਿਰੁੱਧ ਸਿਰ ਨਾ ਚੁੱਕ ਸਕਣ। ਇਸੇ ਕਰਕੇ ਉਨ੍ਹਾਂ ਨੂੰ ਦੁਨੀਆ ਦੀਆਂ ਸਾਰੀਆਂ ਨਿਆਮਤਾਂ ਤਾਂ ਦੇ ਦਿੱਤੀਆਂ ਪਰ ਅਕਲ ਨਾ ਦਿੱਤੀ। ਇਹ ਹਾਲਤ ਵੇਖ ਕੇ ਸ਼ੈਤਾਨ ਅੱਗੇ ਵਧਿਆ। ਸੰਸਾਰ ਦੇ ਸਦਾ-ਬਾਗ਼ੀ, ਪਹਿਲੇ ਆਜ਼ਾਦ ਖਿਆਲ ਤੇ ਸੰਸਾਰ ਨੂੰ ਆਜ਼ਾਦ ਕਰਾਉਣ ਵਾਲੇ ਸ਼ੈਤਾਨ ਹੋਰੀਂ ਅੱਗੇ ਵਧੇ ਅਤੇ ਆਦਮੀ ਨੂੰ ਬਗ਼ਾਵਤ ਸਿਖਾਈ ਤੇ ਅਕਲ ਦਾ ਮੇਵਾ ਖੁਆ ਦਿੱਤਾ। ਬੱਸ ਫੇਰ ਸਰਬਸ਼ਕਤੀਮਾਨ, ਜਾਣੀਜਾਣ ਪ੍ਰਮਾਤਮਾ ਹੋਰੀਂ ਕਿਸੇ ਸੜੇ ਹੋਏ ਕਮੀਨੇ ਦਿਲ ਵਾਲੇ ਵਾਂਗੂੰ ਗੁੱਸੇ ਵਿੱਚ ਆ ਗਏ ਅਤੇ ਆਪਣੀ ਬਣਾਈ ਹੋਈ ਦੁਨੀਆਂ ਨੂੰ ਬਦ-ਦੁਆਵਾਂ ਦੇਣ ਲੱਗ ਪਏ। ਖ਼ੂਬ!"*




ਉਪਰੋਕਤ ਪਹਿਰੇ ਰਾਹੀਂ ਬਾਕੂਨਿਨ ਇਹ ਦਰਸਾਉਣਾ ਚਾਹੁੰਦਾ ਹੈ ਕਿ ਬਾਈਬਲ ਵਿੱਚ ਰੱਬ ਦੀ ਮਹਿਮਾ ਅਤੇ ਸ਼ੈਤਾਨ ਦੀ ਭੰਡੀ ਅਸਲ ਵਿੱਚ ਧਾਰਮਿਕ ਸ਼ਰਧਾ ਅਤੇ ਵਿਗਿਆਨ ਵਿਚਲੇ ਵਿਰੋਧ ਦਾ ਹੀ ਚਿੰਨ੍ਹ ਰੂਪ ਵਿੱਚ ਪ੍ਰਗਟਾਅ ਹੈ ਜਿਸ ਵਿੱਚ ਧਾਰਮਿਕ ਆਗੂ ਲੋਕਾਂ ਨੂੰ ਸੋਚਣ-ਸਮਝਣ ਤੋਂ ਵਿਰਵੇ ਰੱਖ ਕੇ 'ਅਕਲ ਦੇ ਦਰਖਤ' ਭਾਵ ਵਿਗਿਆਨ ਦੇ ਨੇੜੇ ਨਹੀਂ ਜਾਣ ਦੇਣਾ ਚਾਹੁੰਦੇ ਅਤੇ ਅਜਿਹਾ ਕਰਨ ਵਾਲੇ ਨੂੰ ਸ਼ੈਤਾਨ ਦਾ ਨਾਂ ਦੇ ਕੇ ਭੰਡਦੇ ਹਨ। ਭਗਤ ਸਿੰਘ ਬਾਕੂਨਿਨ ਦੇ ਸਾਦਾ ਰੂਪ ਵਿੱਚ ਲਿਖੇ ਫਿਕਰਿਆਂ ਨੂੰ ਆਪਣੀ ਖ਼ੂਬਸੂਰਤ ਸ਼ੈਲੀ ਅਤੇ ਵਿਅੰਗ ਦੀ ਸਾਣ 'ਤੇ ਲਾ ਕੇ ਹੋਰ ਤਿੱਖਾ ਕਰ ਦਿੰਦਾ ਹੈ।

ਅੱਜ ਤੋਂ ਡੇਢ ਸੌ ਸਾਲ ਪਹਿਲਾਂ (1871 ਵਿੱਚ) ਲਿਖੀ, ਜੋ ਸ਼ਹੀਦ ਭਗਤ ਸਿੰਘ ਵਰਗੇ ਇਨਕਲਾਬੀ ਚਿੰਤਕ ਦੇ ਅਧਿਐਨ ਦਾ ਵੀ ਹਿੱਸਾ ਬਣੀ, ਇਸ ਪੁਸਤਕ ਵਿਚੋਂ ਕੁਝ ਅੰਸ਼ ਤਰਕਸ਼ੀਲ ਦੇ ਪਾਠਕਾਂ ਲਈ ਅਨੁਵਾਦ ਕਰਕੇ ਪੇਸ਼ ਕਰ ਰਹੇ ਹਾਂ :-

ਦਿਨ ਭਰ ਦੀ ਮਿਹਨਤ ਦੇ ਦਬਾਏ, ਕਿਸੇ ਵੀ ਆਨੰਦ, ਬੌਧਿਕ ਗੱਲਬਾਤ, ਪੜ੍ਹਾਈ, ਸੰਖੇਪ ਵਿੱਚ ਮਨੁੱਖਾਂ ਵਿੱਚ ਸੋਚ ਵਿਚਾਰ ਪੈਦਾ ਕਰਨ ਵਾਲੀ ਹਰ ਚੀਜ ਤੋਂ ਵਾਂਝੇ ਹੋਏ ਲੋਕ, ਧਾਰਮਿਕ ਪ੍ਰੰਪਰਾਵਾਂ ਨੂੰ ਬਿਨਾਂ ਕਿਸੇ ਹੀਲ ਹੁਜਤ ਦੇ ਆਸਾਨੀ ਨਾਲ ਪ੍ਰਵਾਨ ਕਰ ਲੈਂਦੇ ਹਨ। ਇਹ ਪ੍ਰੰਪਰਾਵਾਂ ਉਨ੍ਹਾਂ ਦੇ ਬਚਪਨ ਤੋਂ ਲੈ ਕੇ ਜ਼ਿੰਦਗੀ ਦੀਆਂ ਸਾਰੀਆਂ ਹਾਲਤਾਂ ਵਿੱਚ

ਉਨ੍ਹਾਂ ਨੂੰ ਘੇਰਾ ਪਾਈ ਰਖਦੀਆਂ ਹਨ ਅਤੇ ਇਨ੍ਹਾਂ ਨੂੰ ਬਰਕਰਾਰ ਰੱਖਣ ਲਈ ਉਨ੍ਹਾਂ ਦੇ ਮਨਾਂ ਨੂੰ ਪੁਜਾਰੀਆਂ ਅਤੇ ਸੋਚ ਵਿਗਾੜਣ ਵਾਲੇ ਹੋਰ ਲੋਕਾਂ ਵੱਲੋਂ ਲਗਾਤਾਰ ਭਰਿਆ ਜਾਂਦਾ ਹੈ। ਇਸ ਤਰ੍ਹਾਂ ਉਹ ਮਾਨਸਿਕ ਅਤੇ ਨੈਤਿਕ ਬੌਣਿਆਂ ਵਿੱਚ ਬਦਲ ਜਾਂਦੇ ਹਨ ਅਤੇ ਇਹ ਚੀਜ ਉਨ੍ਹਾਂ ਦੀ ਕੁਦਰਤੀ ਚੰਗੀ ਸੂਝ ਦੇ ਉਪਰ ਦੀ ਪੈ ਜਾਂਦੀ ਹੈ।

ਇੱਕ ਵੱਡਾ ਕਾਰਣ, ਜਿਹੜਾ ਲੋਕਾਂ ਦੇ ਇਨ੍ਹਾਂ ਬੇਤੁਕੀਆਂ ਗੱਲਾਂ ਵਿੱਚ ਵਿਸ਼ਵਾਸ਼ਾਂ ਦੀ ਵਿਆਖਿਆ ਕਰਦਾ ਹੈ, ਉਹ ਹੈ ਉਨ੍ਹਾਂ ਦੀਆਂ ਬਹੁਤ ਘਟੀਆ ਜੀਵਨ ਹਾਲਤਾਂ, ਜਿਨ੍ਹਾਂ ਵਿੱਚ ਸਾਡੇ ਦੇਸ਼ਾਂ ਦਾ ਆਰਥਿਕ ਪ੍ਰਬੰਧ ਉਨ੍ਹਾਂ ਨੂੰ ਪੱਕੇ ਤੌਰ 'ਤੇ ਸੁੱਟ ਦਿੰਦਾ ਹੈ। ਬੌਧਿਕ, ਨੈਤਿਕ ਅਤੇ ਪਦਾਰਥਕ ਤੌਰ ਉੱਤੇ ਉਨ੍ਹਾਂ ਨੂੰ ਮਨੁੱਖੀ ਹੋਂਦ ਦੇ ਸਭ ਤੋਂ ਨੀਵੇਂ ਪੱਧਰ ਤੱਕ ਘਟਾ ਦਿੱਤਾ ਜਾਂਦਾ ਹੈ, ਉਨ੍ਹਾਂ ਦੀ ਜ਼ਿੰਦਗੀ ਇੱਕ ਕੈਦੀ ਵਾਂਗ ਸੀਮਿਤ ਹੋ ਜਾਂਦੀ ਹੈ ਜਿਸ ਦਾ ਬਾਹਰੀ ਦੁਨੀਆਂ ਨਾਲ ਕੋਈ ਵਾਸਤਾ ਨਹੀਂ ਹੁੰਦਾ, ਨਾ ਕੋਈ ਉਸਦੀਆਂ ਭਾਵਨਾਵਾਂ ਦਾ ਨਿਕਾਸ ਹੁੰਦਾ ਹੈ ਅਤੇ ਨਾ ਉਸ ਨੂੰ ਆਪਣਾ ਕੋਈ ਭਵਿੱਖ ਦਿਸਦਾ ਹੈ। ਸੋ ਉਨ੍ਹਾਂ ਦੀ ਸੋਚ ਬਹੁਤ ਤੰਗ ਦਾਇਰੇ ਵਿੱਚ ਸੀਮਿਤ ਹੋ ਜਾਂਦੀ ਹੈ। ਇਸ ਹਾਲਤ ਵਿਚੋਂ ਨਿਕਲਣ ਦੇ ਉਨ੍ਹਾਂ ਅੱਗੇ ਤਿੰਨ ਰਾਹ ਹੁੰਦੇ ਹਨ – ਜਿਨ੍ਹਾਂ ਵਿਚੋਂ ਦੋ ਭੁਲੇਖਾ-ਪਾਊ ਹਨ ਅਤੇ ਇੱਕ ਅਸਲੀ। ਪਹਿਲੇ ਦੋ ਰਾਹ ਹਨ ਸ਼ਰਾਬ ਦਾ ਠੇਕਾ ਅਤੇ ਧਾਰਮਿਕ ਸਥਾਨ, ਇਨ੍ਹਾਂ ਵਿਚੋਂ ਪਹਿਲਾ ਸਰੀਰ ਦੀ ਅੱਯਾਸ਼ੀ ਅਤੇ ਦੂਸਰਾ ਮਨ ਦੀ ਅੱਯਾਸ਼ੀ ਕਰਵਾਉਂਦਾ ਹੈ ਜਦ ਕਿ ਤੀਸਰਾ ਰਾਹ ਸਮਾਜਿਕ ਇਨਕਲਾਬ ਦਾ ਹੈ। ਇਸ ਲਈ ਮੈਂ ਸਿੱਟਾ ਕਢਦਾ ਹਾਂ ਕਿ ਲੋਕਾਂ ਦੇ ਧਾਰਮਿਕ ਵਿਸ਼ਵਾਸ਼ ਅਤੇ ਦੁਰਾਚਾਰੀ ਆਦਤਾਂ ਖਤਮ ਕਰਨ ਲਈ ਇਹ ਤੀਸਰਾ ਰਾਹ ਆਜ਼ਾਦ ਸੋਚ ਵਾਲਿਆਂ (Freethinkers) ਦੇ ਸਾਰੇ ਪ੍ਰਚਾਰ ਨਾਲੋਂ ਵੱਧ ਅਸਰਦਾਇਕ ਹੋਵੇਗਾ। ਜਦ ਅਸਲੀ ਅਤੇ ਸੁਲਝੇ ਹੋਏ ਸੁਹਜ-ਸੁਆਦ, ਸਰੀਰਕ ਅਤੇ ਮਾਨਸਿਕ ਵਿਭਚਾਰ ਦੇ ਨਕਲੀ ਅਤੇ ਵਹਿਸ਼ੀ ਸੁਆਦਾਂ ਦੀ ਥਾਂ ਲੈ ਲੈਣਗੇ ਤਦ ਹੀ ਨਸ਼ੇ ਅਤੇ ਧਰਮ ਦੀਆਂ ਦੁਕਾਨਾਂ ਬੰਦ ਹੋਣਗੀਆਂ।

ਲੋਕਾਂ ਦਾ ਇੱਕ ਵਰਗ ਉਹ ਹੈ, ਜੋ ਚਾਹੇ ਖ਼ੁਦ ਨਾ ਵੀ ਵਿਸ਼ਵਾਸ ਕਰਦਾ ਹੋਵੇ ਪਰ ਉਹ ਵਿਸ਼ਵਾਸ ਕਰਨ ਦਾ ਵਿਖਾਵਾ ਜਰੂਰ ਕਰਦੇ ਹਨ। ਇਸ ਵਰਗ ਵਿੱਚ ਸ਼ਾਮਲ ਸਾਰੇ ਜ਼ੁਲਮ ਕਰਨ ਵਾਲੇ, ਲੋਕਾਂ ਨੂੰ ਦਬਾਉਣ ਵਾਲੇ, ਸ਼ੋਸ਼ਣ ਕਰਨ ਵਾਲੇ ਜਿਵੇਂ ਬਾਦਸ਼ਾਹ, ਰਾਜਨੀਤਕ ਆਗੂ, ਪੁਜਾਰੀ ਵਰਗ, ਫੌਜੀ ਅਫ਼ਸਰ, ਸ਼ਾਹੂਕਾਰ, ਅਫ਼ਸਰਸ਼ਾਹ, ਸਿਪਾਹੀ, ਜੇਲ੍ਹਰ ਅਤੇ ਜਲਾਦ, ਸਰਮਾਏਦਾਰ, ਠੇਕੇਦਾਰ, ਜਾਗੀਰਦਾਰ, ਵਕੀਲ, ਵਪਾਰੀ ਆਦਿ ਇੱਕ ਆਵਾਜ਼ ਵਿੱਚ ਵਾਲਟੇਅਰ ਦੇ ਇਹ ਸ਼ਬਦ ਬੁਲੰਦ ਕਰਦੇ ਹਨ "ਜੇ ਰੱਬ ਨਾ ਹੁੰਦਾ ਤਾਂ ਵੀ ਇਸ ਨੂੰ ਪੈਦਾ ਕਰਨਾ ਜਰੂਰੀ ਸੀ" ਉਹ ਸਮਝਾਉਂਦੇ ਹਨ ਕਿ ਲੋਕਾਂ ਲਈ ਧਰਮ ਬਹੁਤ ਜਰੂਰੀ ਹੈ। ਇਹ ਸੁਰੱਖਿਆ ਵਾਲਵ ਦਾ ਕੰਮ ਕਰਦਾ ਹੈ।

ਫਿਰ ਇੱਕ ਵੱਡੀ ਜਮਾਤ ਇਮਾਨਦਾਰ ਪਰ ਡਰੂ ਲੋਕਾਂ ਦੀ ਹੈ, ਜੋ ਐਨੇ ਕੁ ਬੁੱਧੀਮਾਨ ਤਾਂ ਹਨ ਕਿ ਈਸਾਈ ਧਰਮ ਦੇ ਅੰਧਵਿਸ਼ਵਾਸਾਂ ਨੂੰ ਸੱਚ ਨਹੀਂ ਮੰਨ ਸਕਦੇ, ਉਨ੍ਹਾਂ ਨੂੰ ਤਰਕ ਨਾਲ ਰੱਦ ਕਰਦੇ ਹਨ, ਪਰ ਉਨ੍ਹਾਂ ਵਿੱਚ ਨਾ ਐਨਾ ਹੌਂਸਲਾ ਹੈ, ਨਾ ਸ਼ਕਤੀ ਅਤੇ ਨਾ ਹੀ ਇਸ ਗੱਲ ਲਈ ਲੋੜੀਂਦੀ ਦ੍ਰਿੜਤਾ ਕਿ ਉਹ ਧਾਰਮਿਕ ਵਿਸ਼ਵਾਸਾਂ ਨੂੰ ਪੂਰੀ ਤਰ੍ਹਾਂ ਰੱਦ ਕਰ ਦੇਣ। ਉਹ ਆਪਣੀ ਆਲੋਚਨਾ ਨੂੰ ਧਰਮ ਦੀਆਂ ਖਾਸ ਮੂਰਖਤਾਵਾਂ ਤੱਕ ਸੀਮਿਤ ਕਰ ਲੈਂਦੇ ਹਨ, ਉਹ ਚਮਤਕਾਰਾਂ 'ਤੇ ਨੱਕ ਚੜ੍ਹਾ ਲੈਂਦੇ ਹਨ, ਪਰ ਉਹ ਧਰਮ ਦੀ ਸਭ ਤੋਂ ਮੁੱਖ ਬੇਤੁਕੀ ਗੱਲ, ਜੋ ਬਾਕੀ ਸਾਰੀਆਂ ਬੇਥਵੀਆਂ ਦੀ ਜਨਮਦਾਤੀ ਹੈ, ਯਾਨੀ ਰੱਬ ਦੇ ਸੰਕਲਪ ਨੂੰ ਚਿੰਬੜੇ ਰਹਿੰਦੇ ਹਨ। ਉਨ੍ਹਾਂ ਦਾ ਰੱਬ ਵੀ ਧਰਮ ਵਾਲਾ 'ਸ਼ਕਤੀਸ਼ਾਲੀ' ਰੱਬ ਨਹੀਂ ਹੁੰਦਾ ਸਗੋਂ ਇੱਕ ਧੁੰਦਲਾ ਜਿਹਾ ਸੰਕਲਪ ਹੁੰਦਾ ਹੈ। ਉਹ ਅਨਿਸਚਿਤ ਅਤੇ ਬੀਮਾਰ ਸੋਚ ਵਾਲੇ ਹੁੰਦੇ ਹਨ ਜੋ ਵਿਚ ਵਿਚਾਲੇ ਭਟਕਦੇ ਰਹਿੰਦੇ ਹਨ। ਉਹ ਸਿਆਸਤ ਵਿੱਚ ਵੀ ਸਰਮਾਏਦਾਰੀ ਅਤੇ ਸਮਾਜਵਾਦ ਦੇ ਵਿੱਚ ਵਿਚਾਲੜੀ ਪੁਜ਼ੀਸ਼ਨ ਵਿੱਚ ਉਲਝੇ ਰਹਿੰਦੇ ਹਨ। ਉਨ੍ਹਾਂ ਕੋਲ ਆਪਣੇ ਵਿਚਾਰਾਂ ਉੱਤੇ ਖੜ੍ਹਨ ਦੀ ਨਾ ਸ਼ਕਤੀ ਹੁੰਦੀ ਹੈ, ਨਾ ਇੱਛਾ ਅਤੇ ਨਾ ਹੀ ਦ੍ਰਿੜਤਾ, ਉਹ ਆਪਣਾ ਸਮਾਂ ਅਤੇ ਸ਼ਕਤੀ ਬੇਮੇਲ ਚੀਜਾਂ ਵਿਚਕਾਰ ਮੇਲ ਕਰਵਾਉਣ ਦੀਆਂ ਕੋਸ਼ਿਸ਼ਾਂ ਵਿੱਚ ਹੀ ਨਸ਼ਟ ਕਰਦੇ ਰਹਿੰਦੇ ਹਨ।

ਅਜਿਹੇ ਲੋਕਾਂ ਨਾਲ ਤਾਂ ਬਹਿਸ ਕਰਨ ਦਾ ਕੋਈ ਅਰਥ ਨਹੀਂ, ਇਹ ਤਾਂ ਬਹੁਤ ਛੋਟੇ ਲੋਕ ਹਨ। ਪਰ ਕੁੱਝ ਸ਼ਾਨਦਾਰ ਲੋਕ ਵੀ ਹਨ ਜਿਨ੍ਹਾਂ ਦੀ ਭਾਵਨਾ, ਹੌਂਸਲੇ ਅਤੇ ਮਾਨਸਿਕ ਤਾਕਤ ਦੀ ਆਲੋਚਨਾ ਨਹੀਂ ਕੀਤੀ ਜਾ ਸਕਦੀ ਪਰ ਜੋ ਪਦਾਰਥਵਾਦੀ ਸੋਚ ਦਾ ਵਿਰੋਧ ਕਰਦੇ ਹਨ। ਇਨ੍ਹਾਂ ਵਿਚੋਂ ਕਿਸੇ ਨੇ ਵੀ ਰੱਬ ਦੀ ਹੋਂਦ ਬਾਰੇ ਦਾਰਸ਼ਨਿਕ ਤੌਰ 'ਤੇ ਸੋਚਣ ਵਿਚਾਰਣ ਦੀ ਕੋਸ਼ਿਸ਼ ਨਹੀਂ ਕੀਤੀ। ਉਦਾਹਰਣ ਵਜੋਂ ਇਟਲੀ ਦੇ ਦੇਸ਼ਭਗਤ ਯੋਧੇ ਮੈਜ਼ਿਨੀ ਦਾ ਕਹਿਣਾ ਹੈ ਕਿ ਰੱਬ ਨੂੰ ਸਾਰੇ ਲੋਕ ਮੰਨਦੇ ਹਨ ਅਤੇ ਪ੍ਰਾਚੀਨ ਸਮੇਂ ਤੋਂ ਹੀ ਮੰਨਦੇ ਆ ਰਹੇ ਹਨ ਇਸ ਲਈ ਜਿਹੜੇ ਇਸ ਬਾਰੇ ਸ਼ੰਕਾ ਕਰਦੇ ਹਨ ਉਹ ਨਾਰਮਲ ਨਹੀਂ ਹਨ। ਅਜਿਹੇ ਵਿਅਕਤੀਆਂ ਨਾਲ ਸਾਨੂੰ ਜਰੂਰ ਰੱਬ ਦੇ ਸਵਾਲ ਬਾਰੇ ਬਹਿਸ ਕਰਨੀ ਚਾਹੀਦੀ ਹੈ।

ਕੀ ਕਿਸੇ ਵਿਚਾਰ ਨੂੰ ਇਸ ਕਰਕੇ ਹੀ ਸੱਚ ਮੰਨ ਲੈਣਾ ਚਾਹੀਦਾ ਹੈ ਕਿ ਸਾਰੇ ਲੋਕ ਇਸ ਨੂੰ ਮੰਨਦੇ ਹਨ ਅਤੇ ਪ੍ਰਾਚੀਨ ਕਾਲ ਤੋਂ ਮੰਨਦੇ ਆ ਰਹੇ ਹਨ, ਚਾਹੇ ਉਹ ਵਿਗਿਆਨ

ਅਤੇ ਤਰਕ ਦੇ ਪੂਰੀ ਤਰ੍ਹਾਂ ਉਲਟ ਹੋਵੇ ?

ਕਾਪਰਨੀਕਸ ਅਤੇ ਗਲੈਲੀਓ ਦੇ ਸਮੇਂ ਤੋਂ ਪਹਿਲਾਂ ਹਰ ਕੋਈ ਇਹ ਵਿਸ਼ਵਾਸ ਕਰਦਾ ਸੀ ਕਿ ਸੂਰਜ ਧਰਤੀ ਦੁਆਲੇ ਘੁੰਮਦਾ ਹੈ। ਕੀ ਇਥੇ ਸਾਰੇ ਲੋਕ ਹੀ ਗਲਤ ਨਹੀਂ ਸਨ ? ਗੁਲਾਮਦਾਰੀ ਪ੍ਰਬੰਧ ਵੀ ਪ੍ਰਾਚੀਨ ਕਾਲ ਤੋਂ ਚੱਲਿਆ ਆ ਰਿਹਾ ਹੈ। ਕੀ ਇਸ ਨੂੰ ਵੀ ਠੀਕ ਮੰਨ ਲਿਆ ਜਾਵੇ ? ਇਸ ਤਰਕ ਨਾਲ ਤਾਂ ਦਾਬੇ ਅਤੇ ਲੁੱਟ ਖਸੁੱਟ ਨੂੰ ਜਾਇਜ਼ ਠਹਿਰਾਇਆ ਜਾਵੇਗਾ ਕਿਉਂਕਿ ਇਹ ਵੀ ਸਮਾਜ ਦੇ ਆਰੰਭ ਤੋਂ ਚੱਲੇ ਆ ਰਹੇ ਹਨ। ਸੋ ਇਨ੍ਹਾਂ ਉਦਾਹਰਣਾਂ ਨਾਲ ਰੱਬ ਦੀ ਹੋਂਦ ਸਬੰਧੀ ਪ੍ਰਾਚੀਨਤਾ ਅਤੇ ਸਰਵਵਿਆਪਕ ਵਿਸ਼ਵਾਸ ਵਾਲੀ ਦਲੀਲ ਗਲਤ ਸਾਬਤ ਹੋ ਜਾਂਦੀ ਹੈ।

—0—

ਇਹ ਨਾ ਸਿਰਫ਼ ਆਮ ਲੋਕਾਈ ਦੇ ਹਿਤ ਵਿੱਚ ਹੈ, ਇਹ ਸਾਡੀ ਆਪਣੀ ਮਾਨਸਿਕ ਸਿਹਤ ਲਈ ਵੀ ਜਰੂਰੀ ਹੈ ਕਿ ਅਸੀਂ ਉਨ੍ਹਾਂ ਸਾਰੇ ਕਾਰਣਾਂ ਨੂੰ ਅਤੇ ਉਸ ਇਤਿਹਾਸਕ ਪ੍ਰਕਿਰਿਆ ਨੂੰ ਸਮਝੀਏ ਜਿਸ ਨੇ ਰੱਬ ਦਾ ਸੰਕਲਪ ਪੈਦਾ ਕੀਤਾ ਅਤੇ ਮਨੁੱਖਾਂ ਦੀ ਚੇਤਨਾ ਦਾ ਅੰਗ ਬਣਾਇਆ। ਜਿੰਨਾ ਚਿਰ ਅਸੀਂ ਇਨ੍ਹਾਂ ਕਾਰਣਾਂ ਨੂੰ ਨਹੀਂ ਸਮਝਦੇ ਓਨਾ ਚਿਰ ਸਾਡਾ ਆਪਣੇ ਆਪ ਨੂੰ ਨਾਸਤਿਕ ਸਮਝਣਾ ਵਿਅਰਥ ਹੈ।

ਰੱਬ ਨੂੰ ਹੀ ਸਰਵ ਸਮਰੱਥ ਮੰਨਣ ਨਾਲ ਇਹ ਅਸਲੀ ਸੰਸਾਰ ਅਤੇ ਮਨੁੱਖ ਜ਼ੀਰੋ ਹੋ ਜਾਂਦੇ ਹਨ। ਰੱਬ ਨੂੰ ਸਚਾਈ, ਨਿਆਂ, ਚੰਗਿਆਈ, ਸੁੰਦਰਤਾ, ਸ਼ਕਤੀ ਅਤੇ ਜੀਵਨ ਮੰਨ ਲਿਆ ਜਾਂਦਾ ਹੈ ਅਤੇ ਮਨੁੱਖ ਨੂੰ ਝੂਠ, ਪਾਪ, ਬਦੀ, ਬਦਸੂਰਤੀ ਅਤੇ ਮੌਤ ਦਾ ਵਾਹਕ ਮੰਨ ਲਿਆ ਜਾਂਦਾ ਹੈ। ਰੱਬ ਮਾਲਕ ਹੈ ਅਤੇ ਮਨੁੱਖ ਉਸ ਦਾ ਗੁਲਾਮ ਜੋ ਆਪਣੀਆਂ ਕੋਸ਼ਿਸ਼ਾਂ ਨਾਲ ਸਚਾਈ, ਨਿਆਂ ਜਾਂ ਅਮਰਤਾ ਹਾਸਲ ਨਹੀਂ ਕਰ ਸਕਦਾ। ਇਹ ਚੀਜਾਂ ਉਹ ਪ੍ਰਮਾਤਮਾ ਦੀ ਮਿਹਰ ਨਾਲ ਹੀ ਹਾਸਲ ਕਰ ਸਕਦਾ ਹੈ ਅਤੇ ਇਹ ਮਿਹਰ ਉਸ ਨੂੰ ਰੱਬ ਦੇ ਏਜੰਟਾਂ (ਮਸੀਹੇ, ਪੈਗੰਬਰਾਂ, ਪੁਜਾਰੀਆਂ) ਰਾਹੀਂ ਹੀ ਹਾਸਲ ਹੋ ਸਕਦੀ ਹੈ। ਸਾਰੇ ਮਨੁੱਖਾਂ ਨੂੰ ਤਾਂ ਚੁੱਪਚਾਪ ਰੱਬ ਦੀ ਰਜ਼ਾ ਵਿੱਚ ਹੀ ਰਹਿਣਾ ਹੋਵੇਗਾ ਕਿਉਂਕਿ ਰੱਬੀ ਤਰਕ ਦੇ ਖਿਲਾਫ਼ ਕੋਈ ਮਨੁੱਖੀ ਤਰਕ ਨਹੀਂ ਮੰਨਿਆ ਜਾਵੇਗਾ ਅਤੇ ਪ੍ਰਮਾਤਮਾ ਦੇ ਫੈਸਲਿਆਂ ਖਿਲਾਫ਼ ਕੋਈ ਦੁਨਿਆਵੀ ਫੈਸਲਾ ਨਹੀਂ ਖੜ੍ਹ ਸਕਦਾ। ਇਸ ਤਰ੍ਹਾਂ ਰੱਬ ਦੇ ਗੁਲਾਮ, ਧਾਰਮਿਕ ਅਤੇ ਰਾਜਸੀ ਸੱਤਾ ਦੇ ਵੀ ਗੁਲਾਮ ਬਣ ਜਾਂਦੇ ਹਨ।

ਸਾਰੇ ਧਾਰਮਿਕ ਆਦਰਸ਼ਵਾਦੀਆਂ, ਦਾਰਸ਼ਨਿਕਾਂ, ਸਿਆਸਤਦਾਨਾਂ ਜਾਂ ਲੇਖਕਾਂ ਨੂੰ ਸਤਿਕਾਰ ਸਹਿਤ ਇਹ ਸਪਸ਼ਟ ਕੀਤਾ ਜਾਂਦਾ ਹੈ ਕਿ : ਰੱਬ ਦਾ ਸੰਕਲਪ ਮਨੁੱਖੀ ਤਰਕ ਅਤੇ ਨਿਆਂ ਨੂੰ ਰੱਦ ਕਰਦਾ ਹੈ, ਇਹ ਮਨੁੱਖੀ ਆਜ਼ਾਦੀ ਦਾ ਸਭ ਤੋਂ ਫੈਸਲਾਕੁੰਨ ਨਿਖੇਧ ਹੈ, ਅਤੇ ਵਿਚਾਰ ਅਤੇ ਅਮਲ ਦੋਹਾਂ ਪੱਖਾਂ ਤੋਂ ਮਨੁੱਖਤਾ ਦੀ ਗੁਲਾਮੀ ਵੱਲ ਲਿਜਾਂਦਾ ਹੈ। ਸੋ ਜੇ ਅਸੀਂ ਮਨੁੱਖਤਾ ਦਾ ਪਤਨ ਅਤੇ ਇਸ ਦੀ ਗੁਲਾਮੀ ਨਹੀਂ ਚਾਹੁੰਦੇ ਹਾਂ ਤਾਂ ਸਾਨੂੰ ਰੱਬ ਦੇ ਸੰਕਲਪ ਨੂੰ ਜਰਾ ਜਿੰਨੀ ਵੀ ਛੋਟ ਨਹੀਂ ਦੇਣੀ ਚਾਹੀਦੀ, ਚਾਹੇ ਉਹ ਧਰਮਾਂ ਵਾਲਾ ਰੱਬ ਹੋਵੇ ਅਤੇ ਚਾਹੇ ਅਧਿਆਤਮਵਾਦੀ ਦਾਰਸ਼ਨਿਕਾਂ ਵਾਲਾ ਰੱਬ ਹੋਵੇ।

—0—

ਕੀ ਇਹ ਸਪਸ਼ਟ ਕਰਨ ਦੀ ਜਰੂਰਤ ਹੈ ਕਿ ਧਰਮ ਕਿਸ ਤਰ੍ਹਾਂ ਲੋਕਾਂ ਨੂੰ ਭ੍ਰਿਸ਼ਟ ਅਤੇ ਹੀਣੇ ਕਰਦੇ ਹਨ ? ਉਹ ਤਰਕ ਨੂੰ ਖਤਮ ਕਰਦੇ ਹਨ ਜੋ ਮਨੁੱਖ ਦੀ ਮੁਕਤੀ ਦਾ ਸਭ ਤੋਂ ਮਹੱਤਵਪੂਰਨ ਸੰਦ ਹੈ ਅਤੇ ਉਨ੍ਹਾਂ ਨੂੰ ਬੁੱਧੂ ਜੀਵ ਬਣਾ ਦਿੰਦੇ ਹਨ। ਉਹ ਮਨੁੱਖ ਮਿਹਨਤ ਦੀ ਬੇਕਦਰੀ ਕਰਦੇ ਹਨ ਅਤੇ ਇਸ ਨੂੰ ਗੁਲਾਮੀ ਦਾ ਚਿੰਨ੍ਹ ਬਣਾ ਦਿੰਦੇ ਹਨ। ਉਹ ਕੇਵਲ ਝੁਕੇ ਹੋਏ ਲੋਕਾਂ ਦੀ ਸਹਾਇਤਾ ਕਰਕੇ ਮਨੁੱਖੀ ਗੌਰਵ ਨੂੰ ਖਤਮ ਕਰਦੇ ਹਨ ਉਹ ਮਨੁੱਖ ਭਾਈਚਾਰੇ ਦੀ ਭਾਵਨਾ ਦਾ ਗਲ ਘੁੱਟਦੇ ਹਨ ਅਤੇ ਇਸ ਦੀ ਥਾਂ ਧਾਰਮਿਕ ਵਹਿਸ਼ੀਪੁਣਾ ਫੈਲਾਉਂਦੇ ਹਨ।

ਸਾਰੇ ਤਾਨਾਸ਼ਾਹਾਂ ਵਿਚੋਂ ਧਾਰਮਿਕ ਤਾਨਾਸ਼ਾਹ ਸਭ ਤੋਂ ਭੈੜੇ ਹੁੰਦੇ ਹਨ। ਉਹ ਆਪਣੇ ਰੱਬ ਦੀ ਸ਼ਾਨ ਅਤੇ ਆਪਣੇ ਧਰਮ ਦੀ ਜਿੱਤ ਦੇ ਐਨੇ ਦੀਵਾਨੇ ਹੁੰਦੇ ਹਨ ਕਿ ਉਨ੍ਹਾਂ ਦੇ ਮਨ ਵਿੱਚ ਅਸਲ ਮਨੁੱਖਾਂ ਦੇ ਦੁੱਖਾਂ ਲਈ ਕੋਈ ਅਹਿਸਾਸ ਨਹੀਂ ਹੁੰਦੇ। ਇਨ੍ਹਾਂ ਦਾ ਧਾਰਮਿਕ ਜੋਸ਼ ਅਤੇ ਆਪਣੇ ਅਕੀਦੇ ਪ੍ਰਤੀ ਲਗਾਅ, ਸਭ ਤੋਂ ਨਰਮ ਦਿਲ ਇਨਸਾਨਾਂ ਅਤੇ ਸਭ ਤੋਂ ਦਇਆਵਾਨ ਦਿਲਾਂ ਵਿਚੋਂ ਵੀ ਮਾਨਵਤਾ ਪ੍ਰਤੀ ਪਿਆਰ ਦੇ ਸੋਮਿਆਂ ਨੂੰ ਸੁਕਾ ਦਿੰਦਾ ਹੈ।

ਮਨੁੱਖ ਆਜ਼ਾਦੀ ਦਾ ਜੋਰਦਾਰ ਪ੍ਰੇਮੀ ਹੋਣ ਨਾਤੇ ਅਤੇ ਮਨੁੱਖਤਾ ਦੇ ਮਾਣ ਸਨਮਾਨ ਲਈ ਇਸ ਨੂੰ (ਭਾਵ ਆਜ਼ਾਦੀ ਨੂੰ) ਸਭ ਤੋਂ ਜਰੂਰੀ ਸ਼ਰਤ ਮੰਨਦੇ ਹੋਏ ਮੈਂ ਵਾਲਟੇਅਰ ਦੇ ਇਸ ਕਥਨ "ਜੇ ਰੱਬ ਨਾ ਹੁੰਦਾ ਤਾਂ ਇਸ ਨੂੰ ਬਣਾ ਲੈਣਾ ਜਰੂਰੀ ਸੀ" ਨੂੰ ਉਲਟਾ ਕੇ ਇਹ ਕਹਾਂਗਾ ਕਿ **"ਜੇ ਰੱਬ ਸਚਮੁੱਚ ਵੀ ਹੁੰਦਾ ਤਾਂ ਉਸ ਨੂੰ ਖਤਮ ਕਰ ਦੇਣਾ ਜਰੂਰੀ ਸੀ।"**

**98767-10809**

**ਸ਼ੋਕ ਮਤਾ**

ਮੰਡੀ ਲਾਧੂਕਾ ਇਕਾਈ (ਜੋਨ ਮੁਕਤਸਰ-ਫਾਜ਼ਿਲਕਾ) ਦੇ ਪ੍ਰਧਾਨ ਭਗਤ ਸਿੰਘ ਚਿਮਨੇਵਾਲਾ ਦੀ ਮਾਤਾ ਸੁਰਜੀਤ ਕੌਰ ਦੇ ਸਦੀਵੀ ਵਿਛੋੜੇ ਤੇ ਅਦਾਰਾ ਸ਼ੋਕ ਦਾ ਪ੍ਰਗਟਾਵਾ ਕਰਦਾ ਹੋਇਆ ਪਰਿਵਾਰ ਨਾਲ ਹਮਦਰਦੀ ਪ੍ਰਗਟਾਉਂਦਾ ਹੈ।

# ਸਿੱਖਿਆ - ਭਗਵੇਂ ਏਜੰਡੇ ਦੀ ਜਕੜ ਵਿੱਚ

**ਜਾਵੇਦ ਅਨੀਸ/ਪਾਵੇਲ**

ਭੋਪਾਲ ਦੇ ਕਮਲਾ ਨਹਿਰੂ ਕੰਨਿਆ ਮਹਾਂਵਿਦਿਆਲਿਆ ਦੀਆਂ ਸਾਰੀਆਂ ਲੜਕੀਆਂ ਨੂੰ ਮਿੱਟੀ ਦੇ ਸ਼ਿਵਲਿੰਗ ਬਣਾਉਣ ਲਈ ਕਿਹਾ ਗਿਆ। ਉਹਨਾਂ ਨੂੰ ਦੱਸਿਆ ਗਿਆ ਕਿ ਸ਼ਿਵਲਿੰਗ ਬਣਾਉਣ ਨਾਲ ਪੇਪਰਾਂ ਵਿੱਚੋਂ ਚੰਗੇ ਨੰਬਰ ਆਉਣਗੇ। ਇਸ ਦੌਰਾਨ ਸਕੂਲ ਵਿੱਚ ਪੁਜਾਰੀ ਵੀ ਮੌਜੂਦ ਸਨ ਜਿਨ੍ਹਾਂ ਨੇ ਮਾਇਕ 'ਤੇ ਸੰਸਕ੍ਰਿਤ ਮੰਤਰਾਂ ਦਾ ਜਾਪ ਕਰਕੇ ਯੱਗ ਕੀਤਾ। ਭੰਡਾਰੇ ਦਾ ਵੀ ਆਯੋਜਨ ਕੀਤਾ। ਇਸ ਦੌਰਾਨ ਇਸ ਸੰਸਥਾ ਵਿੱਚ ਪੜ੍ਹਨ ਵਾਲੀਆਂ ਮੁਸਲਿਮ ਲੜਕੀਆਂ ਨੇ ਆਪਣੇ ਆਪ ਨੂੰ ਅਜੀਬ ਸਥਿਤੀ ਵਿੱਚ ਪਾਉਂਦੇ ਹੋਏ ਸ਼ਿਵਲਿੰਗ ਬਣਾਉਣ ਤੋਂ ਇਨਕਾਰ ਕਰ ਦਿੱਤਾ। ਇੰਨ੍ਹਾਂ ਲੜਕੀਆਂ ਨੂੰ ਇੱਕ ਕਮਰੇ ਵਿੱਚ ਬੰਦ ਕਰ ਦਿੱਤਾ ਗਿਆ ਅਤੇ ਬਾਅਦ ਵਿੱਚ ਉਹਨਾਂ ਨੂੰ ਸੰਸਥਾ ਵਿੱਚ ਪੂਰੀ ਛੁੱਟੀ ਹੋਣ ਤੋਂ ਪਹਿਲਾਂ ਹੀ ਜਾਣ ਲਈ ਕਹਿ ਦਿੱਤਾ ਗਿਆ। ਸੂਬੇ ਦੀ ਰਾਜਧਾਨੀ ਦੇ ਸਰਕਾਰੀ ਸਕੂਲ ਵਿੱਚ ਇਸ ਤਰ੍ਹਾਂ ਦਾ ਪ੍ਰੋਗਰਾਮ ਕਈ ਸਵਾਲ ਖੜ੍ਹੇ ਕਰਦਾ ਹੈ ਜਿੱਥੇ ਅਨੇਕਾਂ ਧਰਮਾਂ ਦੇ ਅਤੇ ਨਾਸਤਿਕ ਪਰਿਵਾਰਾਂ ਦੇ ਬੱਚੇ ਵੀ ਸਿੱਖਿਆ ਪ੍ਰਾਪਤ ਕਰਨ ਆਉਂਦੇ ਹਨ। ਇਹ ਮਹਿਜ਼ ਇੱਕ ਸਕੂਲ ਵਿੱਚ ਧਾਰਮਿਕ ਕਰਮਕਾਂਡ ਦਾ ਮਾਮਲਾ ਨਹੀਂ, ਸਗੋਂ ਸਿੱਖਿਆ ਨੂੰ ਇੱਕ ਵਿਸ਼ੇਸ ਵਿਚਾਰਧਾਰਾ ਨਾਲ ਬੰਨ੍ਹਣ ਦੀ ਵਿਸ਼ਾਲ ਕੜੀ ਦਾ ਹਿਸਾ ਹੈ ਜਿਸਦੀਆਂ ਜੜ੍ਹਾਂ ਪਿਛਲੇ ਕੁੱਝ ਸਾਲਾਂ ਤੋਂ ਡੂੰਘੀਆਂ ਹੋ ਰਹੀਆਂ ਹਨ।

ਭਾਰਤੀ ਸੰਵਿਧਾਨ ਅਨੁਸਾਰ ਰਾਜ ਦਾ ਆਪਣਾ ਕੋਈ ਧਰਮ ਨਹੀਂ ਹੈ। ਹੁਣ ਦੇਸ਼ ਦੀ ਸੱਤਾ 'ਤੇ ਅਜਿਹੇ ਲੋਕ ਪਸਰ ਚੁੱਕੇ ਹਨ ਜੋ ਵਿਭਿੰਨਤਾਵਾਂ ਭਰਪੂਰ ਇਸ ਮੁਲਕ ਵਿੱਚ ਇੱਕ ਖਾਸ ਵਿਚਾਰਧਾਰਾ ਥੋਪਣਾ ਚਾਹੁੰਦੇ ਹਨ। ਰਾਸ਼ਟਰ ਅਤੇ ਰਾਸ਼ਟਰਵਾਦ ਨੂੰ ਲੈ ਕੇ ਉਹਨਾਂ ਦੀ ਆਪਣੀ ਇੱਕ ਵੱਖਰੀ ਪਰਿਕਲਪਨਾ ਹੈ ਜੋ ਆਜ਼ਾਦੀ ਦੇ ਅੰਦੋਲਨ ਵਿੱਚੋਂ ਨਿਕਲੇ ਭਾਰਤ ਦੀ ਪਰਿਕਲਪਨਾ ਤੋਂ ਬਿਲਕੁਲ ਭਿੰਨ ਹੈ। ਸਾਰੀਆਂ ਸਰਕਾਰਾਂ ਸਿੱਖਿਆ ਨੂੰ ਇੱਕ ਸੰਦ ਦੇ ਤੌਰ 'ਤੇ ਵਰਤਦੀਆਂ ਹਨ ਪਰ ਇਹ ਪੂਰੀ ਤਰ੍ਹਾਂ ਨਾਲ ਰਸਤਾ ਬਦਲਣ ਦਾ ਮਾਮਲਾ ਹੈ।

ਇਤਿਹਾਸ ਨੂੰ ਆਪਣੇ ਅਨੁਸਾਰ ਢਾਲ ਕੇ ਲਿਖਣ-ਲਿਖਵਾਉਣ ਅਤੇ ਇਤਿਹਾਸਕ ਤੱਥਾਂ ਨਾਲ ਛੇੜ-ਛਾੜ ਦੀਆਂ ਕੋਸ਼ਿਸਾਂ ਤੇਜ਼ ਹੋ ਗਈਆਂ ਹਨ। ਅਸਲ ਵਿੱਚ ਆਰ.ਐਸ.ਐਸ. ਪੂਰੇ ਭਾਰਤ ਵਿੱਚ ਸਕੂਲਾਂ ਦਾ ਇੱਕ ਸਭ ਤੋਂ ਵੱਡਾ ਨੈੱਟਵਰਕ ਚਲਾਉਂਦੀ ਹੈ। ਉਸ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਕਿਸੇ ਵਿਚਾਰਧਾਰਕ ਏਜੰਡੇ ਨੂੰ ਲਾਗੂ ਕਰਨ ਲਈ ਸਿੱਖਿਆ ਇੱਕ ਪ੍ਰਮੁੱਖ ਹਥਿਆਰ ਹੈ। ਇਸ ਹਥਿਆਰ ਦੀ ਵਰਤੋਂ ਉਹ ਪਹਿਲਾਂ ਵੀ ਕਰਦੀ ਰਹੀ ਹੈ ਪਰ ਰਾਜ-ਸੱਤਾ 'ਤੇ ਕਾਬਜ਼ ਹੋਣ ਬਾਅਦ ਉਹ ਇਸ ਦੀ ਵਰਤੋਂ ਬਹੁਤ ਸਾਰੇ ਵੱਖ-ਵੱਖ ਤਰੀਕਿਆਂ ਨਾਲ ਕਰ ਰਹੀ ਹੈ। ਇਸ ਵਿੱਚ ਸਿੱਖਿਆ ਸੰਸਥਾਵਾਂ 'ਤੇ ਆਪਣੀ ਵਿਚਾਰਧਾਰਾ ਨਾਲ ਜੁੜੇ ਲੋਕਾਂ ਨੂੰ ਕਾਬਜ਼ ਕਰਨਾ ਅਤੇ ਸਿਲੇਬਸਾਂ ਵਿੱਚ ਤਬਦੀਲੀ ਆਦਿ ਸਭ ਕੁੱਝ ਸ਼ਾਮਲ ਹੈ।

ਭਗਵਾ ਏਜੰਡਾ ਹੁਣ ਕੋਈ ਲੁਕੀ-ਛਿਪੀ ਗੱਲ ਨਹੀਂ ਰਹਿ ਗਈ। ਇਹ ਬਹੁਤ ਸਪੱਸ਼ਟ ਤੌਰ 'ਤੇ ਵਿਖਾਈ ਦੇ ਰਿਹਾ ਹੈ ਕਿ ਸਰਕਾਰ ਦੀ ਰੁਚੀ ਸਿੱਖਿਆ ਦਾ ਪੱਧਰ ਸੁਧਾਰਣ ਦੀ ਥਾਂ ਸਿੱਖਿਆ ਸੰਸਥਾਵਾਂ ਵਿੱਚ ਹਿੰਦੂਤਵ ਦੇ ਏਜੰਡੇ ਨੂੰ ਲਾਗੂ ਕਰਨਾ ਹੈ। ਨਰੇਂਦ੍ਰ ਮੋਦੀ ਦੇ ਸਹੁੰ ਚੁੱਕਣ ਤੋਂ ਤੁਰੰਤ ਬਾਅਦ ਹੀ ਦੀਨਾ ਨਾਥ ਬਤਰਾ ਦਾ ਚਰਚਿਤ ਬਿਆਨ ਆਇਆ ਸੀ ਕਿ 'ਨਰੇਂਦ੍ਰ ਮੋਦੀ ਨਾਲ ਮੁਲਾਕਾਤ ਕਰਨ ਜਾ ਰਿਹਾ ਹਾਂ। ਅਸੀਂ ਪਹਿਲਾਂ ਹੀ ਆਪਣੀਆਂ ਮੰਗਾਂ ਉਹਨਾਂ ਤੱਕ ਪਹੁੰਚਾ ਦਿੱਤੀਆਂ ਹਨ। ਰਾਜਨੀਤਕ ਤਬਦੀਲੀ ਆ ਚੁੱਕੀ ਹੈ। ਹੁਣ ਸਿੱਖਿਆ ਵਿੱਚ ਪੂਰਨ ਸੁਧਾਰ ਹੋਣਾ ਚਾਹੀਦਾ।' 2015 ਵਿੱਚ ਸੰਘ ਦੇ ਮੁੱਖ ਰਸਾਲੇ 'ਆਰਗੇਨਾਈਜ਼ਰ' ਨੇ 'ਟਰਾਂਸਫਰਮਿੰਗ ਐਜੂਕੇਸ਼ਨ' ਨਾਮ ਹੇਠ ਪ੍ਰਕਾਸ਼ਿਤ ਸੰਪਾਦਕੀ ਵਿੱਚ ਦੇਸ਼ ਦੀਆਂ ਸਮਾਜਿਕ ਅਤੇ ਸੰਸਕ੍ਰਿਤਕ ਜੜ੍ਹਾਂ ਦੇ ਆਧਾਰ 'ਤੇ ਸਿੱਖਿਆ ਪ੍ਰਣਾਲੀ ਦਾ 'ਭਾਰਤੀਕਰਣ' (ਅਸਲ ਵਿੱਚ ਹਿੰਦੂਤਵੀਕਰਨ-ਸੰਪਾਦਕ) ਕਰਨ ਦੀ ਵਕਾਲਤ ਕੀਤੀ ਸੀ।

ਸਾਲ 2016 ਵਿੱਚ ਕੇਂਦਰੀ ਮਨੁੱਖੀ ਸ੍ਰੋਤ ਵਿਕਾਸ ਰਾਜ ਮੰਤਰੀ ਰਾਮ ਸ਼ੰਕਰ ਕਠੇਰਿਆ ਦਾ ਬਿਆਨ ਆਇਆ ਸੀ ਕਿ ਅਸੀਂ ਵਿਦਵਾਨਾਂ ਅਤੇ ਨੇਤਾਵਾਂ ਨਾਲ ਗੱਲ ਕਰਕੇ ਨਵੀਂ ਸਿੱਖਿਆ ਨੀਤੀ ਲਿਆ ਰਹੇ ਹਾਂ। ਦੇਸ਼ ਦੇ ਭਲੇ ਲਈ ਜ਼ਰੂਰਤ ਪਈ ਤਾਂ ਸਿੱਖਿਆ ਦਾ ਭਗਵਾਕਰਨ ਵੀ ਕੀਤਾ ਜਾਵੇਗਾ। ਇਸ ਤੋਂ ਬਾਅਦ ਕੇਂਦਰੀ ਮਨੁੱਖੀ ਸ੍ਰੋਤ ਵਿਕਾਸ ਮੰਤਰੀ ਪ੍ਰਕਾਸ਼ ਜਾਵੇਦਕਰ ਦੀ ਸੰਘ ਦੇ ਪ੍ਰਮੁੱਖ ਆਗੂਆਂ ਨਾਲ ਬੰਦ ਕਮਰੇ ਵਿੱਚ ਮੀਟਿੰਗ ਕਰਨ ਦੀ ਖ਼ਬਰ ਵੀ ਆਈ ਜਿਸ ਵਿੱਚ ਵਿੱਦਿਆ

ਭਾਰਤੀ, ਅਖਿਲ ਭਾਰਤੀ ਵਿਦਿਆਰਥੀ ਪ੍ਰੀਸ਼ਦ, ਰਾਸ਼ਟਰੀ ਸਿੱਖਿਆ ਮਹਾ ਸੰਘ, ਭਾਰਤੀ ਸਿੱਖਿਆ ਮੰਡਲ, ਸੰਸਕ੍ਰਿਤ ਭਾਰਤੀ, ਸਿੱਖਿਆ ਬਚਾਓ ਅੰਦੋਲਨ, ਵਿਗਿਆਨ ਭਾਰਤੀ ਅਤੇ ਇਤਿਹਾਸ ਸੰਕਲਨ ਯੋਜਨਾ ਦੇ ਨੁਮਾਇੰਦਿਆਂ ਨਾਲ ਆਰ.ਐਸ.ਐਸ. ਦੇ ਸੰਯੁਕਤ ਸਕੱਤਰ ਵਿਸ਼ਣੂੰ ਗੋਪਾਲ, ਅਖਿਲ ਭਾਰਤੀ ਸੰਪਰਕ ਪ੍ਰਮੁੱਖ ਅਨਿਰੁੱਧ ਦੇਸ਼ਪਾਂਡੇ ਅਤੇ ਭਾਜਪਾ ਪ੍ਰਧਾਨ ਅਮਿਤ ਸ਼ਾਹ ਸ਼ਾਮਲ ਹੋਏ।

ਸੰਘ ਨਾਲ ਜੁੜੇ ਸੰਗਠਨ ਸਿੱਖਿਆ ਸੰਸਕ੍ਰਿਤੀ ਉੱਥਾਨ ਨਿਆਸ ਨੇ ਸਕੂਲ ਪਾਠਕ੍ਰਮ ਵਿੱਚ ਭਾਰੀ ਬਦਲਾਅ ਦੀਆਂ ਸਿਫਾਰਸ਼ਾਂ ਕੇਂਦਰ ਸਰਕਾਰ ਨੂੰ ਭੇਜੀਆਂ ਹਨ, ਇਹਨਾਂ ਵਿੱਚ ਭਾਰਤੀ ਇਤਿਹਾਸ ਨੂੰ ਇੱਕ ਰੂਪ ਵਿੱਚ ਰੰਗਣ ਦੀ ਮੰਗ ਕੀਤੀ ਗਈ ਹੈ।ਐਨ.ਸੀ.ਈ.ਆਰ.ਟੀ. ਨੂੰ ਦਿੱਤੇ ਸੁਝਾਵਾਂ ਵਿੱਚ ਕਿਹਾ ਗਿਆ ਹੈ ਕਿ ਕਿਤਾਬਾਂ ਵਿੱਚ ਅੰਗਰੇਜ਼ੀ, ਅਰਬੀ ਜਾਂ ਉਰਦੂ ਦੇ ਸ਼ਬਦ ਨਾ ਹੋਣ, ਪ੍ਰਸਿੱਧ ਪੰਜਾਬੀ ਕਵੀ ਅਵਤਾਰ ਪਾਸ਼ ਦੀ ਕਵਿਤਾ ਨਾ ਹੋਵੇ, ਗਾਲਿਬ ਦੀ ਰਚਨਾ ਜਾਂ ਟੈਗੋਰ ਦੇ ਵਿਚਾਰ ਨਾ ਹੋਣ, ਮਕਬੂਲ ਫਿਦਾ ਹੁਸ਼ੈਨ ਦੀ ਸਵੈ-ਜੀਵਨੀ ਦੇ ਅੰਸ਼ ਹਟਾਏ ਜਾਣ, ਗੁਜਰਾਤ ਦੰਗਿਆਂ ਦਾ ਜ਼ਿਕਰ ਹਟਾਇਆ ਜਾਵੇ ਆਦਿ-ਆਦਿ।

ਰਾਜਸਥਾਨ ਬੋਰਡ ਦੀਆਂ ਕਿਤਾਬਾਂ ਵਿੱਚ ਸਾਵਰਕਰ ਨੂੰ ਗਾਂਧੀ ਤੋਂ ਵੱਡਾ ਨਾਇਕ ਦਰਸਾਉਣ ਅਤੇ ਰਾਜਸਥਾਨ ਯੂਨੀਵਰਸਿਟੀ ਦੀਆਂ ਕਿਤਾਬਾਂ ਵਿੱਚ ਤੱਥਾਂ ਤੋਂ ਉਲਟ ਮਹਾਰਾਣਾ ਪ੍ਰਤਾਪ ਨੂੰ ਹਲਦੀ ਘਾਟੀ ਦੀ ਲੜਾਈ ਦਾ ਜੇਤੂ ਦਰਸਾਉਣ ਦੀਆਂ ਖ਼ਬਰਾਂ ਸੁਰਖੀਆਂ ਬਣੀਆਂ ਹਨ। ਮਹਾਰਾਸ਼ਟਰ ਸਿੱਖਿਆ ਬੋਰਡ ਦੀ 7ਵੀਂ ਅਤੇ 9ਵੀਂ ਕਲਾਸ ਦੀਆਂ ਇਤਿਹਾਸ ਦੀਆਂ ਕਿਤਾਬਾਂ ਵਿੱਚ ਦੇਸ਼ ਦੇ ਮੁਸਲਿਮ ਸ਼ਾਸਕਾਂ ਨਾਲ ਜੁੜੇ ਤੱਥਾਂ ਵਿੱਚ ਫੇਰ-ਬਦਲ ਕੀਤੀ ਗਈ ਹੈ। ਉੱਤਰ ਪ੍ਰਦੇਸ਼ ਵਿੱਚ ਵੀ 'ਆਮ ਗਿਆਨ ਪ੍ਰਤੀਯੋਗਤਾ' 2017 ਦੇ ਤਹਿਤ ਜਾਰੀ ਕਿਤਾਬ ਵਿੱਚ ਇਤਿਹਾਸ ਨੂੰ ਤੋੜ-ਮਰੋੜ ਕੇ ਪੇਸ਼ ਕੀਤਾ ਗਿਆ ਹੈ ਅਤੇ ਇਸ ਰਾਹੀਂ ਹਿੰਦੂਤਵ ਦੇ ਪਚਾਰ ਦੀ ਕੋਸ਼ਿਸ਼ ਕੀਤੀ ਗਈ ਹੈ। ਸਵਾਲ-ਜਵਾਬ ਦੇ ਰੂਪ ਵਿੱਚ ਤਿਆਰ ਕੀਤੀ ਗਈ ਇਸ ਕਿਤਾਬ ਵਿੱਚ ਅਜਿਹੇ ਸਵਾਲ-ਜਵਾਬ ਹਨ :

**ਸਵਾਲ** : ਭਾਰਤ ਨੂੰ ਹਿੰਦੂ ਰਾਸ਼ਟਰ ਕਿਸ ਨੇ ਕਿਹਾ ?
**ਜਵਾਬ** : ਡਾਕਟਰ ਕੇਸ਼ਵ ਹੇਡਗੇਵਾਰ
**ਸਵਾਲ** : ਰਾਮ ਜਨਮ ਭੂਮੀ ਕਿੱਥੇ ਸਥਿਤ ਹੈ ?
**ਜਵਾਬ** : ਅਯੁੱਧਿਆ ਵਿੱਚ
**ਸਵਾਲ** : ਸਵਾਮੀ ਵਿਵੇਕਾਨੰਦ ਨੇ ਸ਼ਿਕਾਗੋ ਵਿੱਚ ਕਿਸ ਧਰਮ ਦੀ ਨੁੰਮਾਇੰਦਗੀ ਕੀਤੀ ?
**ਜਵਾਬ** : ਹਿੰਦੂਤਵ
**ਸਵਾਲ** : ਮਹਾਰਾਜ ਸੁਹੇਲਦੇਵ ਨੇ ਕਿਸ ਮੁਸਲਿਮ ਹਮਲਾਵਰ ਨੂੰ ਗਾਜਰ-ਮੂਲੀ ਵਾਂਗ ਕੱਟ ਦਿੱਤਾ ?
**ਜਵਾਬ** : ਸੱਯਦ ਸਾਲਾਰ ਮਸੂਦ ਗਾਜੀ

ਆਦਿ-ਆਦਿ।

ਯੂਨੀਵਰਸਿਟੀਆਂ ਅਤੇ ਉੱਚ ਸਿੱਖਿਆ ਸੰਸਥਾਵਾਂ ਵਿੱਚ ਨਿਯੁਕਤੀਆਂ ਕਾਬਲੀਅਤ ਦੇ ਆਧਾਰ 'ਤੇ ਨਹੀਂ, ਵਿਚਾਰਧਾਰਕ ਪ੍ਰਤੀਬਧਤਾ ਦੇ ਆਧਾਰ 'ਤੇ ਕੀਤੀਆਂ ਜਾ ਰਹੀਆਂ ਹਨ। ਭਾਰਤੀ ਇਤਿਹਾਸ ਖੋਜ ਪ੍ਰੀਸ਼ਦ, ਭਾਰਤੀ ਸਮਾਜਿਕ ਵਿਗਿਆਨ ਖੋਜ ਪ੍ਰੀਸ਼ਦ, ਨੈਸ਼ਨਲ ਬੁੱਕ ਟਰੱਸਟ ਵਰਗੀਆਂ ਸੰਸਥਾਵਾਂ ਅਤੇ ਹੈਦਰਾਬਾਦ ਕੇਂਦਰੀ ਯੂਨੀਵਰਸਿਟੀ, ਜਵਾਹਰ ਲਾਲ ਨਹਿਰੂ ਯੂਨੀਵਰਸਿਟੀ, ਫਿਲਮ ਅਤੇ ਟੈਲੀਵਿਜ਼ਨ ਸਿੱਖਿਆ ਇੰਸਟੀਚਿਊਟ ਆਫ ਇੰਡੀਆ (ਐਫ.ਟੀ.ਆਈ.ਆਈ.), ਬਨਾਰਸ ਹਿੰਦੂ ਯੂਨੀਵਰਸਿਟੀ, ਦਿੱਲੀ ਯੂਨੀਵਰਸਿਟੀ, ਆਈ.ਆਈ.ਐਸ.ਸੀ. ਆਦਿ ਵਰਗੀਆਂ ਸੰਸਥਾਵਾਂ ਵਿੱਚ ਸੰਘ ਨਾਲ ਜੁੜੇ ਲੋਕਾਂ ਦੀਆਂ ਨਿਯੁਕਤੀਆਂ ਹੋ ਚੁੱਕੀਆਂ ਹਨ।

**ਪ੍ਰਯੋਗਸ਼ਾਲਾਵਾਂ** :-

ਗੁਜਰਾਤ, ਮੱਧ ਪ੍ਰਦੇਸ਼ ਅਤੇ ਰਾਜਸਥਾਨ ਉਨ੍ਹਾਂ ਸ਼ੁਰੂਆਤੀ ਰਾਜਾਂ ਵਿੱਚ ਸ਼ਾਮਲ ਹਨ ਜਿੱਥੇ ਸਿੱਖਿਆ ਦੇ ਭਗਵਾਕਰਨ ਦੀ ਯੋਜਨਾ ਨੂੰ ਬਾਖੂਬੀ ਲਾਗੂ ਕੀਤਾ ਗਿਆ ਹੈ। ਇੱਥੇ ਲੰਮੇ ਸਮੇਂ ਤੋਂ ਇਨ੍ਹਾਂ ਵਿਚਾਰਾਂ ਨਾਲ ਜੁੜੇ ਲੋਕਾਂ ਦੀਆਂ ਸਰਕਾਰਾਂ ਹਨ। ਇਨ੍ਹਾਂ ਰਾਜਾਂ ਨੂੰ ਸੰਘ ਦੇ ਏਜੰਡੇ ਦੀਆਂ ਪ੍ਰਯੋਗਸ਼ਾਲਾਵਾਂ ਕਿਹਾ ਜਾ ਸਕਦਾ ਹੈ। ਗੁਜਰਾਤ ਅਜਿਹੇ ਪ੍ਰਯੋਗਾਂ ਲਈ ਕਾਫੀ ਚਰਚਿਤ ਰਿਹਾ ਹੈ।

ਗੁਜਰਾਤ ਵਿੱਚ ਦੀਨਾ ਨਾਥ ਬਤਰਾ ਦੀ ਸੰਸਥਾ 'ਸਿੱਖਿਆ ਸੰਸਕ੍ਰਿਤੀ ਉੱਥਾਨ ਨਿਆਸ' ਵੱਲੋਂ ਤਿਆਰ ਕਿਤਾਬਾਂ ਨੂੰ ਪਾਠਕ੍ਰਮ ਵਿੱਚ ਸ਼ਾਮਲ ਕੀਤਾ ਗਿਆ ਹੈ। ਗੁਜਰਾਤ ਰਾਜ ਪਾਠ-ਪੁਸਤਕ ਬੋਰਡ ਵੱਲੋਂ ਮਾਰਚ 2014 ਵਿੱਚ ਦੀਨਾ ਨਾਥ ਬਤਰਾ ਵੱਲੋਂ ਲਿਖਤ ਅੱਠ ਕਿਤਾਬਾਂ ਦਾ ਪ੍ਰਕਾਸ਼ਨ ਕੀਤਾ ਗਿਆ ਹੈ ਅਤੇ ਗੁਜਰਾਤ ਸਰਕਾਰ ਵੱਲੋਂ ਇੱਕ ਸਰਕੂਲਰ ਜਾਰੀ ਕਰਕੇ ਇਨ੍ਹਾਂ ਕਿਤਾਬਾਂ ਨੂੰ ਰਾਜ ਦੇ ਪ੍ਰਾਇਮਰੀ ਅਤੇ ਸੈਕੰਡਰੀ ਪੱਧਰ ਦੇ ਬੱਚਿਆਂ ਨੂੰ ਵਾਧੂ ਪਾਠਕ੍ਰਮ ਦੇ ਰੂਪ ਵਿੱਚ ਪੜ੍ਹਾਉਣ ਲਈ ਕਿਹਾ ਗਿਆ ਹੈ। ਇਨ੍ਹਾਂ ਕਿਤਾਬਾਂ ਵਿੱਚੋਂ ਇੱਕ ਕਿਤਾਬ ਵਿੱਚ ਦੱਸਿਆ ਗਿਆ ਹੈ ਕਿ ਭਗਵਾਨ ਨੇ ਜਦੋਂ ਪਹਿਲੀ ਰੋਟੀ ਪਕਾਈ ਤਾਂ ਘੱਟ ਪੱਕੀ ਅਤੇ ਅੰਗਰੇਜ਼ ਪੈਦਾ ਹੋਏ, ਭਗਵਾਨ ਨੇ ਜਦੋਂ ਦੂਸਰੀ ਰੋਟੀ ਪਕਾਈ ਤਾਂ ਉਹ ਜ਼ਿਆਦਾ ਪੱਕ ਕੇ ਜਲ ਗਈ ਅਤੇ ਨੀਗਰੋ ਪੈਦਾ ਹੋਏ, ਭਗਵਾਨ ਨੇ ਜਦੋਂ ਤੀਸਰੀ ਰੋਟੀ

ਪਕਾਈ ਤਾਂ ਉਹ ਠੀਕ ਤਰ੍ਹਾਂ ਨਾਲ ਪੱਕੀ ਅਤੇ ਇਸ ਤਰ੍ਹਾਂ ਨਾਲ ਭਾਰਤੀਆਂ ਦਾ ਜਨਮ ਹੋਇਆ।

ਇਨ੍ਹਾਂ ਕਿਤਾਬਾਂ ਵਿੱਚ ਪੁਰਾਣੇ ਰਿਸ਼ੀਆਂ ਨੂੰ ਅਜਿਹੇ ਵਿਗਿਆਨਕਾਂ ਦੇ ਤੌਰ 'ਤੇ ਪੇਸ਼ ਕੀਤਾ ਗਿਆ ਹੈ ਜਿਨ੍ਹਾਂ ਨੇ ਚਿਕਿਤਸਾ, ਤਕਨੀਕ ਅਤੇ ਵਿਗਿਆਨ ਦੇ ਖੇਤਰ ਵਿੱਚ ਕਈ ਅਜਿਹੀਆਂ ਖੋਜਾਂ ਕੀਤੀਆਂ ਜਿਨ੍ਹਾਂ ਨੂੰ ਬਾਅਦ ਵਿੱਚ ਪੱਛਮ ਵੱਲੋਂ ਹਥਿਆ ਲਿਆ ਗਿਆ। ਇਸ ਤੋਂ ਪਹਿਲਾਂ ਉੱਥੋਂ ਦੀਆਂ ਪਾਠ-ਪੁਸਤਕਾਂ ਵਿੱਚ ਹਿਟਲਰ ਨੂੰ ਅਜਿਹੇ ਆਦਰਸ਼ ਦੇ ਤੌਰ 'ਤੇ ਪੇਸ਼ ਕੀਤਾ ਜਾ ਚੁੱਕਾ ਹੈ ਜਿਸ ਨੇ ਜਰਮਨ ਮਾਨ-ਸਨਮਾਨ ਅਤੇ ਜਰਮਨ ਨਸਲ ਦੀ ਉੱਤਮਤਾ ਨੂੰ ਫਿਰ ਤੋਂ ਕਾਇਮ ਕੀਤਾ ਸੀ। ਸਾਲ 2015 ਵਿੱਚ ਇਜ਼ਰਾਈਲ ਦੇ ਰਾਜਨਾਇਕ ਦੇ ਗੁਜਰਾਤ ਦੌਰੇ ਬਾਅਦ ਇਸ ਪਾਠ ਨੂੰ ਕਿਤਾਬ ਵਿੱਚੋਂ ਹਟਾਇਆ ਗਿਆ ਸੀ।

**ਮੱਧ ਪ੍ਰਦੇਸ਼ :**

ਇੱਥੇ ਵੱਡੇ ਪੈਮਾਨੇ 'ਤੇ ਸਰਕਾਰੀ ਯੋਜਨਾਵਾਂ ਦਾ ਨਾਮ ਧਾਰਮਿਕ ਪ੍ਰਤੀਕਾਂ ਦੇ ਆਧਾਰ 'ਤੇ ਰੱਖਿਆ ਗਿਆ ਜਿਵੇਂ ਸਕੂਲ ਅਧਿਆਪਕਾਂ ਲਈ ਰਿਸ਼ੀ ਸੰਬੋਧਨ, ਬੱਚੀਆਂ ਦੀ ਭਲਾਈ ਯੋਜਨਾ ਲਈ ਲਾਡਲੀ ਲਕਸ਼ਮੀ, ਜਲ ਸੁਰੱਖਿਆ ਪ੍ਰੋਗਰਾਮ ਲਈ ਜਲ-ਅਭਿਸ਼ੇਕ ਆਦਿ। ਸਿੱਖਿਆ ਸੰਸਥਾਵਾਂ ਵਿੱਚ ਵੀ ਇੱਕ ਖਾਸ ਤਰ੍ਹਾਂ ਦਾ ਰਾਜਨੀਤਕ ਏਜੰਡਾ ਬਹੁਤ ਚੁੱਪ-ਚਾਪ ਲਾਗੂ ਕੀਤਾ ਗਿਆ ਹੈ। ਜਿਵੇਂ ਸਕੂਲਾਂ ਵਿੱਚ ਦੁਪਹਿਰ ਦੇ ਖਾਣੇ ਤੋਂ ਪਹਿਲਾਂ ਭੋਜਨ ਮੰਤਰ ਦਾ ਜਾਪ ਜਾਂ ਸੂਰਜ ਨਮਸਕਾਰ ਅਤੇ ਯੋਗ ਆਦਿ। ਇੱਥੇ ਭਗਵਾਕਰਨ ਵੱਖ ਤਰ੍ਹਾਂ ਦਾ ਰਿਹਾ ਹੈ। ਇੱਥੇ ਪਾਠਕ੍ਰਮ ਵਿੱਚ ਬਦਲਾਅ ਦੀ ਥਾਂ ਜ਼ਿਆਦਾ ਜ਼ੋਰ ਵਿਵਹਾਰ 'ਤੇ ਦਿੱਤਾ ਗਿਆ। 2007 ਵਿੱਚ ਇਸ ਰਾਜ ਸਰਕਾਰ ਨੇ ਸਰਕਾਰੀ ਸਕੂਲਾਂ ਵਿੱਚ ਸੂਰਜ ਨਮਸਕਾਰ, ਮੰਤਰ-ਉਚਾਰਣ ਅਤੇ ਪ੍ਰਾਣਾਯਾਮ ਨੂੰ ਜ਼ਰੂਰੀ ਕਰ ਦਿੱਤਾ ਸੀ। ਭਾਵ ਰਾਜ ਦੀ ਹਾਈ ਕੋਰਟ ਵੱਲੋਂ ਇਹ ਸਭ ਲਾਗੂ ਕੀਤੇ ਜਾਣ ਵਿਰੁੱਧ ਬਾਅਦ ਵਿੱਚ ਫੈਸਲਾ ਵੀ ਹੋਇਆ।

**ਭੋਜਨ ਮੰਤਰ ਨੂੰ ਹਾਂ, ਆਂਡੇ ਨੂੰ ਨਾਂਹ :**

ਮੱਧ ਪ੍ਰਦੇਸ਼ ਵਿੱਚ ਮਿਡ-ਡੇ ਮੀਲ ਵਿੱਚ ਬੱਚਿਆਂ ਨੂੰ ਆਂਡੇ ਦੇਣ ਨੂੰ ਲੈ ਕੇ ਕਾਫੀ ਪੁਰਾਣਾ ਵਿਵਾਦ ਰਿਹਾ ਹੈ। ਸੂਬੇ ਦੇ 40 ਪ੍ਰਤੀਸ਼ਤ ਬੱਚੇ ਕੁਪੋਸ਼ਣ ਦਾ ਸ਼ਿਕਾਰ ਹਨ। ਕੁਪੋਸ਼ਣ ਨਾਲ ਨਿਪਟਣ ਲਈ ਸਿਹਤ ਮਹਿਕਮੇ ਵੱਲੋਂ ਮੁੱਖ ਮੰਤਰੀ ਸ਼ਿਵਰਾਜ ਸਿੰਘ ਚੌਹਾਨ ਅੱਗੇ ਬੱਚਿਆਂ ਨੂੰ ਮਿਡ-ਡੇ ਮੀਲ ਵਿੱਚ ਆਂਡੇ ਦੇਣ ਦੀ ਸਲਾਹ ਰੱਖੀ ਗਈ। ਸਖ਼ਤੀ ਨਾਲ ਇਸ ਨੂੰ ਰੱਦ ਕਰਦੇ ਹੋਏ ਚੌਹਾਨ ਨੇ ਕਿਹਾ, "ਜਦੋਂ ਤੱਕ ਮੈਂ ਮੱਧ ਪ੍ਰਦੇਸ਼ ਦਾ ਸੀ.ਐਮ. ਹਾਂ, ਮਿਡ-ਡੇ ਮੀਲ ਵਿੱਚ ਆਂਡਾ ਨਹੀਂ ਦਿੱਤਾ ਜਾਵੇਗਾ। ਮਨੁੱਖੀ ਸਰੀਰ ਸਾਕਾਹਾਰੀ ਖਾਣ ਲਈ ਹੀ ਬਣਿਆ ਹੈ।"

- 1 ਅਗਸਤ 2013 ਨੂੰ ਰਾਜ ਸਰਕਾਰ ਨੇ ਨੋਟੀਫਿਕੇਸ਼ਨ ਜਾਰੀ ਕਰਕੇ ਮਦਰੱਸਿਆਂ ਵਿੱਚ ਵੀ ਗੀਤਾ ਪੜ੍ਹਾਈ ਜਾਣੀ ਜ਼ਰੂਰੀ ਕਰ ਦਿੱਤੀ ਸੀ। ਬਾਅਦ ਵਿੱਚ ਭਾਰੀ ਵਿਰੋਧ ਕਾਰਣ ਭਾਵੇਂ ਇਹ ਫੈਸਲਾ ਵਾਪਸ ਲੈਣਾ ਪਿਆ।

**'ਦੇਵ ਪੁੱਤਰ' ਜ਼ਰੂਰੀ :**

ਮੱਧ ਪ੍ਰਦੇਸ਼ ਸਰਕਾਰ ਨੇ 2009 ਵਿੱਚ ਬਾਲ ਰਸਾਲੇ 'ਦੇਵ ਪੁੱਤਰ' ਨੂੰ ਸਾਰੇ ਸਕੂਲਾਂ ਵਿੱਚ ਜ਼ਰੂਰੀ ਤੌਰ 'ਤੇ ਭੇਜੇ ਜਾਣ ਦਾ ਫੈਸਲਾ ਲਿਆ। ਇਹ ਬਾਲ ਰਸਾਲਾ ਆਰ.ਐਸ.ਐਸ. ਨਾਲ ਜੁੜੇ ਸੰਗਠਨ ਵਿੱਦਿਆ ਭਾਰਤੀ ਨਾਲ ਸੰਬੰਧਿਤ ਹੈ। ਇਸ ਰਸਾਲੇ ਨੇ ਸਾਬਕਾ ਸਰਸੰਘ ਚਾਲਕ ਗੋਲਵਲਕਰ 'ਤੇ ਕੇਂਦਰਿਤ ਇੱਕ ਵਿਸ਼ੇਸ ਅੰਕ ਵੀ ਕੱਢਿਆ ਸੀ। ਇਹ ਭੇਜਣ ਪਿੱਛੇ ਸਪੱਸ਼ਟ ਤੌਰ 'ਤੇ ਸਰਕਾਰ ਦਾ ਮਨਸਾ ਸਾਰੇ ਬੱਚਿਆਂ ਨੂੰ ਆਰ.ਐਸ.ਐਸ. ਦੀ ਵਿਚਾਰਧਾਰਾ ਤੋਂ ਜਾਣੂੰ ਕਰਵਾਉਣਾ ਸੀ। ਭਾਵੇਂ ਬਾਅਦ ਵਿੱਚ ਇਸ ਰਸਾਲੇ ਦੀ ਖਰੀਦ ਵਿੱਚ ਵਿੱਤੀ ਬੇਨਿਯਮੀਆਂ ਸਾਹਮਣੇ ਆਉਣ 'ਤੇ ਇਸ ਯੋਜਨਾ ਨੂੰ ਠੰਢੇ ਬਸਤੇ ਵਿੱਚ ਪਾਉਣਾ ਪਿਆ।

**ਸਰਕਾਰੀ ਸਕੂਲਾਂ ਵਿੱਚ ਸੰਘੀ ਅਧਿਆਪਕ :**

ਆਰ.ਐਸ.ਐਸ. ਨਾਲ ਸੰਬੰਧਿਤ ਵਿੱਦਿਆ ਭਾਰਤੀ ਕੁੱਲ ਹਿੰਦ ਸਿੱਖਿਆ ਸੰਸਥਾ ਨੇ ਮੱਧ ਪ੍ਰਦੇਸ਼ ਸਰਕਾਰ ਨੂੰ ਪ੍ਰਸਤਾਵ ਭੇਜਿਆ ਕਿ ਸਰਸਵਤੀ ਸ਼ਿਸ਼ੂ ਮੰਦਿਰ ਨਾਲ ਜੁੜੇ ਲਗਭਗ 1000 ਅਧਿਆਪਕ ਨੇੜਲੇ ਸਰਕਾਰੀ ਸਕੂਲਾਂ ਵਿੱਚ ਆਪਣੀਆਂ ਸੇਵਾਵਾਂ ਦੇ ਸਕਦੇ ਹਨ। ਮੱਧ ਪ੍ਰਦੇਸ਼ ਦੇ ਸਕੂਲ ਸਿੱਖਿਆ ਵਿਭਾਗ ਨੇ ਇਸ ਪੇਸ਼ਕਸ ਦਾ ਸਵਾਗਤ ਵੀ ਕੀਤਾ ਹੈ। ਜੇ ਸਭ ਠੀਕ ਰਿਹਾ ਤਾਂ ਛੇਤੀ ਹੀ ਸਰਸਵਤੀ ਸ਼ਿਸ਼ੂ ਮੰਦਿਰ ਨਾਲ ਜੁੜੇ ਅਧਿਆਪਕ ਸੂਬੇ ਦੇ ਸਰਕਾਰੀ ਸਕੂਲਾਂ ਵਿੱਚ ਆਪਣੀਆਂ ਸੇਵਾਵਾਂ ਦਿੰਦੇ ਮਿਲਣਗੇ।

**ਹਰਿਆਣਾ :**

ਹਰਿਆਣੇ ਵਿਚਲੀ ਬੀ.ਜੇ.ਪੀ. ਸਰਕਾਰ ਨੇ ਵੀ ਸਕੂਲਾਂ ਵਿੱਚ ਸਵੇਰੇ ਹੋਣ ਵਾਲੀ ਸਭਾ 'ਚ 'ਗਾਇਤਰੀ ਮੰਤਰ' ਨੂੰ ਲਾਜ਼ਮੀ ਬਣਾਉਣ ਦਾ ਫੈਸਲਾ ਲਾਗੂ ਕੀਤਾ ਹੈ। 2014 ਵਿੱਚ ਬੀ.ਜੇ.ਪੀ. ਦੀ ਹਰਿਆਣੇ ਵਿੱਚ ਸਰਕਾਰ ਬਨਣ ਤੋਂ ਬਾਅਦ ਸੂਬੇ ਦੇ ਸਿੱਖਿਆ ਮੰਤਰੀ ਰਾਮ ਬਿਲਾਸ ਸ਼ਰਮਾਂ ਨੇ ਸ਼ਰੇਆਮ ਇਹ ਬਿਆਨ ਦਿੱਤਾ ਕਿ ਅਸੀਂ ਵੱਡੇ ਪੱਧਰ 'ਤੇ ਸਿੱਖਿਆ ਦਾ ਭਗਵਾਕਰਨ ਕਰਾਂਗੇ। ਇੱਥੇ ਵੀ ਦੀਨਾ ਨਾਥ ਬਤਰਾ ਦੀ ਨੈਤਿਕ ਸਿੱਖਿਆ ਦੀ ਕਿਤਾਬ ਲਾਜ਼ਮੀ ਬਣਾਈ ਗਈ। ਇਸ ਕਿਤਾਬ ਦੇ ਮੁੱਖ ਬੰਧ *ਬਾਕੀ ਸਫਾ 51 'ਤੇ*

# ਰੁੱਖ-ਪੌਦਿਆਂ ਦੀ ਅਲੱਗ ਕਿਸਮ ਦੀ ਬੁੱਧੀ



**ਦਿਪਾਂਜਨ ਘੋਸ਼**

**"ਮਨੁੱਖਾਂ ਅੰਦਰ ਪੰਜ ਮੂਲ ਗਿਆਨ ਇੰਦਰੀਆਂ ਹੁੰਦੀਆਂ ਹਨ। ਪ੍ਰੰਤੂ ਵਿਗਿਆਨੀਆਂ ਨੇ ਖੋਜਿਆ ਹੈ ਕਿ ਪੇੜ-ਪੌਦਿਆਂ ਅੰਦਰ ਆਪਣੇ ਚੁਗਿਰਦੇ ਦੀਆਂ ਜਟਿਲ ਪ੍ਰਸਥਿਤੀਆਂ ਦਾ ਨਿਰੀਖਣ ਕਰਨ ਲਈ 20 ਗਿਆਨ ਇੰਦਰੀਆਂ ਹੁੰਦੀਆਂ ਹਨ। ਪੌਦਿਆਂ ਨੂੰ ਜ਼ਮੀਨ ਅੰਦਰਲੀ ਅੜਚਣ ਦਾ ਆਪਣੀਆਂ ਜੜ੍ਹਾਂ ਰਾਹੀਂ ਬੋਧ ਹੋ ਜਾਂਦਾ ਹੈ ਅਤੇ ਉਹ ਥਰਥਰਹਾਟ ਨੂੰ ਵੀ ਮਹਿਸੂਸ ਕਰ ਸਕਦੇ ਹਨ। ਪੌਦੇ ਸੌਣ ਤੇ ਖੇਡਣ ਦੇ ਸਮਰੂਪ ਵਿਹਾਰ ਵੀ ਕਰਦੇ ਹਨ।"**

ਪੌਦੇ ਕੁਦਰਤ ਦੀ ਦੁਰਬਲ ਰਚਨਾ ਹੈ। ਦਰਅਸਲ ਜੀਵਨ ਦੇ ਸਭਨਾਂ ਪਸਾਰਾਂ ਪੱਖੋਂ ਇਹ ਹਕੀਕਤ ਹੀ ਹੈ। ਚਾਹੇ ਉਨ੍ਹਾਂ ਦੀ ਗਤੀਹੀਣਤਾ ਦੀ ਗੱਲ ਹੋਵੇ ਜਾਂ ਆਪਣੀ ਚੁੱਪੀ ਤੋੜਨ ਦੀ ਅਸਮਰਥਤਾ ਹੋਵੇ ਜਾਂ ਸਵੈਰੱਖਿਆ ਵਿਕਸਤ ਕਰਨ ਦੀ ਘਾਟ ਹੋਵੇ, ਸਭਨਾਂ ਵੰਨਗੀਆਂ ਦੇ ਸਜੀਵਾਂ ਚੋਂ, ਪੌਦੇ ਆਪਣੇ ਸਮਰੂਪ ਪ੍ਰਾਣੀਆਂ ਨਾਲੋਂ ਕਿਤੇ ਪਿੱਛੇ ਹਨ। ਹਾਲਾਂਕਿ ਇੱਕ ਤਾਜਾ ਖੋਜ਼ ਮੁਤਾਬਕ, ਬਨਸਪਤੀ ਵਿਗਿਆਨ ਦੀ ਇੱਕ ਨਵੀਂ ਸ਼ਾਖਾ ਜਿਸਨੂੰ ਬਨਸਪਤੀ ਨਾੜੀ-ਤੰਤਰ ਜੀਵ ਵਿਗਿਆਨ (Neurobiology) ਕਿਹਾ ਜਾਂਦਾ ਹੈ, ਨੇ ਪਾਇਆ ਹੈ ਕਿ ਪੌਦੇ ਬੁੱਧੀਮਾਨ ਵੀ ਤੇ ਸੰਵੇਦਨਸ਼ੀਲ ਵੀ ਹੁੰਦੇ ਹਨ। ਸਾਡੇ 'ਚੋਂ ਬਹੁਤਿਆਂ ਨੂੰ ਉਕਤ ਕਥਨ ਨਾ ਮੰਨਣਯੋਗ ਵੀ ਲੱਗ ਸਕਦਾ ਹੈ ਜਾਂ ਝੱਲ-ਵਲੱਲਾ ਵੀ ਲੱਗ ਸਕਦਾ ਹੈ। ਪ੍ਰੰਤੂ ਇਟਲੀ ਦੇ ਫਲੋਰੈਂਸ ਸ਼ਹਿਰ 'ਚ ਬਣੀ ਬਨਸਪਤੀ ਨਾੜੀ ਤੰਤਰ ਜੀਵ ਵਿਗਿਆਨ ਦੀ ਕੌਮਾਂਤਰੀ ਪ੍ਰਯੋਗਸ਼ਾਲਾ ਦੇ ਬਨਸਪਤੀ ਨਾੜੀਤੰਤਰ ਜੀਵ ਵਿਗਿਆਨੀ 'ਸਟੈਫੋਨੋ ਮੈਨਕਿਊਸੋ' ਦਾ ਤਰਕ ਹੈ ਕਿ ਪੌਦੇ ਨਾ ਸਿਰਫ਼ ਬੁੱਧੀਮਾਨ ਤੇ ਸੰਵੇਦਨਸ਼ੀਲ ਹੀ ਹੁੰਦੇ ਹਨ ਸਗੋਂ ਸਾਨੂੰ ਉਨ੍ਹਾਂ ਦੇ ਅਧਿਕਾਰਾਂ ਬਾਰੇ ਵੀ ਸੋਚਣਾ ਚਾਹੀਦਾ ਹੈ। ਵਿਸ਼ੇਸ਼ ਤੌਰ 'ਤੇ ਚਲ ਰਹੇ 'ਛੇਵੀਂ ਸਮੂਹਿਕ ਤਬਾਹੀ' ਦੇ ਦੌਰ ਅੰਦਰ।

ਸਾਨੂੰ ਲੰਮੇ ਸਮੇਂ ਤੋਂ ਇਹ ਪਤਾ ਹੈ ਕਿ ਮਾਨਵ ਜਾਤੀ ਤੋਂ ਇਲਾਵਾ, ਚਿੰਪਾਜੀ, ਉਦ ਬਲਾਅ, ਡੋਲਫਿਨ ਤੇ ਹਾਥੀ ਵੀ ਸੋਚਵਾਨ, ਸੰਵੇਦਨਸ਼ੀਲ ਤੇ ਆਪਣੀ ਹੋਂਦ ਪ੍ਰਤੀ ਸੁਚੇਤ ਪ੍ਰਾਣੀ ਹਨ। ਹਾਲ ਹੀ ਦੇ ਦਹਾਕਿਆਂ ਦੀਆਂ ਖੋਜਾਂ ਨੇ ਦਰਸਾਇਆ ਹੈ ਕਿ ਹੋਰ ਵੀ ਕਈ ਪ੍ਰਾਣੀ ਇਸ ਸੂਚੀ 'ਚ ਸ਼ਾਮਲ ਹਨ। ਮਿਸਾਲ ਦੇ ਤੌਰ ਤੇ, 'ਆਕਟੋਪਸ' ਸੰਦਾਂ ਦੀ ਵਰਤੋਂ ਕਰ ਸਕਦੇ ਹਨ, ਵੇਲ ਮੱਛੀਆਂ ਗਾਣਾ ਗਾ ਸਕਦੀਆਂ ਹਨ, ਸਹਿਦ ਦੀਆਂ ਮੱਖੀਆਂ ਗਿਣਤੀ ਕਰ ਸਕਦੀਆਂ ਹਨ, ਪੈਂਗੁਅਨ ਹਿਸਾਬ-ਕਿਤਾਬ ਲਾ ਸਕਦੇ ਹਨ, ਕਾਂ ਜਟਿਲ ਤਰਕ ਦੀ ਵਰਤੋਂ ਕਰਦੇ ਹਨ, 'ਬਈਏ' ਆਲ੍ਹਣਾ ਬਨਾਉਣ 'ਚ ਇੰਜੀਨੀਅਰਿੰਗ-ਕਾਬਲੀਅਤ ਦਾ ਇਜ਼ਹਾਰ ਕਰਦੇ ਹਨ, ਭਰਿੰਡਾਂ ਚਿਹਰੇ ਪਹਿਚਾਣ ਸਕਦੀਆਂ ਹਨ ਅਤੇ ਮੱਛੀਆਂ ਸੰਗੀਤ ਦੀਆਂ ਵੰਨਗੀਆਂ, 'ਚ ਫਰਕ ਕਰ ਸਕਦੀਆਂ ਹਨ। ਇਨ੍ਹਾਂ ਸਾਰੀਆਂ ਮਿਸਾਲਾਂ 'ਚ ਇੱਕ ਗੱਲ ਸਾਂਝੀ ਹੈ ਕਿ ਉਚੇਰੀ ਜਾਤੀ ਦੇ ਸਾਰੇ ਪ੍ਰਾਣੀਆਂ ਅੰਦਰ ਦਿਮਾਗ ਮੌਜੂਦ ਹੁੰਦਾ ਹੈ। ਪ੍ਰੰਤੂ ਪੌਦੇ, ਬਗੈਰ ਦਿਮਾਗ ਦੇ, ਕਿਵੇਂ ਸਮੱਸਿਆਵਾਂ ਨੂੰ ਹੱਲ ਕਰਦੇ ਹਨ, ਕਿਵੇਂ ਅਕਲਮੰਦੀ ਨਾਲ ਵਿਹਾਰ ਕਰਦੇ ਹਨ ਜਾਂ ਕਿਵੇਂ ਕਿਸੇ ਉਤੇਜਨਾ 'ਤੇ ਪ੍ਰਤੀਕ੍ਰਿਆ ਜ਼ਾਹਰ ਕਰਦੇ ਹਨ?

ਮਹਾਨ ਕੁਦਰਤ ਵਿਗਿਆਨੀ ਚਾਰਲਸ ਡਾਰਵਿਨ, ਜਿਸਨੇ ਆਪਣੀ ਜ਼ਿੰਦਗੀ ਦਾ ਬਹੁਤਾ ਸਮਾਂ ਪੌਦਿਆਂ ਦਾ ਬਾਰੀਕੀ ਨਾਲ ਅਧਿਐਨ ਕਰਨ 'ਚ ਲਾਇਆ, ਉਨ੍ਹਾਂ ਸਭ ਤੋਂ ਪਹਿਲੇ ਵਿਗਿਆਨੀਆਂ ਵਿੱਚੋਂ ਇੱਕ ਸੀ ਜਿਨ੍ਹਾਂ ਨੇ ਆਮ ਪ੍ਰਚਲਤ ਧਾਰਨਾ ਨੂੰ ਰੱਦ ਕੀਤਾ ਅਤੇ ਇਹ ਮੰਨਿਆ ਕਿ ਪੌਦੇ ਸੰਵੇਦਨਾ 'ਤੇ ਪ੍ਰਤੀਕ੍ਰਿਆ ਕਰਦੇ ਹੀ ਕਰਦੇ ਹਨ। ਡਾਰਵਿਨ ਨੇ ਇਹ ਵੀ ਨਿਰੀਖਣ ਕੀਤਾ ਕਿ ਪੌਦੇ ਦੀ ਮੂਲ ਜੜ੍ਹ (ਜੜ੍ਹ ਦਾ ਸਿਰਾ) ਕਿਸੇ ਨਿਮਨ ਸ਼੍ਰੇਣੀ ਪ੍ਰਾਣੀ ਦੇ ਦਿਮਾਗ ਵਾਂਗ ਹੀ ਕੰਮ ਕਰਦੀ ਹੈ। ਬਨਸਪਤੀ ਨਾੜੀਤੰਤਰ ਜੀਵ ਵਿਗਿਆਨੀ ਮੈਨਕਿਊਸੋ ਦੇ ਸ਼ਬਦਾਂ 'ਚ: ਸਾਨੂੰ ਡਾਰਵਿਨ ਦੀ ਇਸ ਧਾਰਨਾ ਦਾ ਝਲਕਾਰਾ ਪਿਆ: "ਅਜੋਕਾ ਇਹ ਵਿਚਾਰ ਕਿ ਬੁੱਧੀ ਵੀ ਦਿਮਾਗ ਦੀ ਉਸੇ ਤਰ੍ਹਾਂ ਦੀ ਹੀ ਉਪਜ ਹੈ ਜਿਸ ਤਰ੍ਹਾਂ ਪੇਸ਼ਾਬ ਗੁਰਦਿਆਂ ਦੀ ਹੈ — ਇੱਕ ਅਤਿ ਸਰਲੀਕਰਨ ਕੀਤਾ ਕਥਨ ਹੈ। ਬਿਨਾ ਸਰੀਰ ਦੇ ਦਿਮਾਗ ਉਂਨੀ ਹੀ ਬੁੱਧੀ ਦਾ ਨਿਰਮਾਣ ਕਰਦਾ ਹੈ ਜਿੰਨੀ ਇਸ ਦੇ ਆਕਾਰ ਨਾਲ ਮਿਲਦਾ ਜੁਲਦਾ ਅਖਰੋਟ ਕਰਦਾ ਹੈ।"

**ਪੌਦਿਆਂ ਦਾ 'ਸਰਬਰੋਗ ਔਖਧੀ' ਲੱਛਣ :**

ਹਰ ਵਕਤ ਪੌਦੇ ਵੀ ਪ੍ਰਾਣੀਆਂ ਵਰਗੀਆਂ ਹੀ ਬਹੁਤ ਸਾਰੀਆਂ ਸਮੱਸਿਆਵਾਂ ਦਾ ਸਾਹਮਣਾ ਕਰਦੇ ਹਨ, ਭਾਵੇਂ ਕਿ ਉਨ੍ਹਾਂ ਪ੍ਰਤੀ ਪੌਦਿਆਂ ਦੀ ਪਹੁੰਚ ਪ੍ਰਾਣੀਆਂ ਨਾਲੋਂ ਕਾਫੀ ਵੱਖਰੀ ਤਰ੍ਹਾਂ ਦੀ ਹੁੰਦੀ ਹੈ। ਪੌਦਿਆਂ ਨੂੰ ਆਪਣੀ ਖੁਰਾਕ ਤੇ ਊਰਜਾ

ਦੀ ਭਾਲ ਕਰਨੀ ਪੈਂਦੀ ਹੈ, ਪ੍ਰਜਨਣ ਵੀ ਕਰਨਾ ਹੁੰਦਾ ਹੈ ਅਤੇ ਹਮਲਾਵਰ ਸ਼ਿਕਾਰੀਆਂ ਤੋਂ ਵੀ ਬਚਾਉਣਾ ਹੁੰਦਾ ਹੈ। ਸਮੱਸਿਆਵਾਂ ਨੂੰ ਹੱਲ ਕਰਨ ਦੀ ਕਾਬਲੀਅਤ ਹੀ ਬੁੱਧੀ ਕਹਾਉਂਦੀ ਹੈ ਤੇ ਪੌਦੇ ਆਪਣੀਆਂ ਸਮੱਸਿਆਵਾਂ ਨੂੰ ਹੱਲ ਕਰਨ 'ਚ ਹੈਰਤਅੰਗੇਜ਼ ਮਾਹਰ ਹੁੰਦੇ ਹਨ। ਪੌਦਿਆਂ ਦਾ ਸਭ ਤੋਂ ਹੇਠਲਾ ਹਿੱਸਾ, ਸਭ ਤੋਂ ਸੂਝ-ਸੂਖਮ ਹੁੰਦਾ ਹੋਵੇਗਾ। ਵਿਗਿਆਨੀਆਂ ਨੇ ਇਹ ਪਾਇਆ ਹੈ ਕਿ ਪੌਦਿਆਂ ਦੀਆਂ ਜੜ੍ਹਾਂ ਜ਼ਮੀਨ 'ਚ ਐਵੇਂ ਹੀ ਅਟਕਲਪੱਚੂ ਰਾਹੀਂ ਇਧਰ-ਉਧਰ ਨਹੀਂ ਭਟਕਦੀਆਂ, ਸਗੋਂ ਪਾਣੀ ਦੀ ਭਾਲ'ਚ ਸਭ ਤੋਂ ਉੱਤਮ ਰਾਹ ਖੋਜਦੀਆਂ ਹਨ, ਸ਼ਰੀਕੇਬਾਜੀ ਤੋਂ ਬਚਦੀਆਂ ਹਨ ਅਤੇ ਖਣਿਜ ਭੰਡਾਰ ਕਰਦੀਆਂ ਹਨ। ਆਪਣੀਆਂ ਊਰਜੀ ਲੋੜਾਂ ਦੇ ਹੱਲ ਲਈ, ਧੁੱਪਦਾਰ ਪੌਦੇ ਜਿਹੜੇ ਤੇਜ ਸੂਰਜੀ ਰੋਸ਼ਨੀ ਨੂੰ ਸਹਿ ਸਕਦੇ ਹਨ, ਸੂਰਜ ਵੱਲ ਮੁੜ ਜਾਂਦੇ ਹਨ ਜਾਂ ਵਧੇਰੇ ਸੂਤ ਲਗਦੇ ਆਪਣੀਆਂ ਟਾਹਣੀਆਂ ਨੂੰ ਰੋਸ਼ਨੀ ਵੱਲ ਮੋੜ ਲੈਂਦੇ ਹਨ। ਛਾਂਦਾਰ ਪੌਦੇ ਛਾਂਦਾਰ ਖੇਤਰਾਂ 'ਚ ਵੀ ਰੋਸ਼ਨੀ ਭਾਲ ਕੇ ਵਧਣ ਦੇ ਸਮਰੱਥ ਹੁੰਦੇ ਹਨ ਅਤੇ ਕਈ ਤਾਂ ਦਿਨੇ ਪੂਰੀ ਰੋਸ਼ਨੀ ਗ੍ਰਹਿਣ ਕਰਨ ਲਈ ਆਪਣੇ ਪੱਤੇ ਵੀ ਉਲਟਾ ਲੈਂਦੇ ਹਨ।

* ਕੁੱਝ ਪੌਦੇ ਆਪਣਾ ਪੋਸ਼ਣ ਤੇ ਊਰਜਾ ਲੈਣ ਖਾਤਰ ਇੱਕ ਵੱਖਰਾ ਢੰਗ ਅਪਣਾਉਂਦੇ ਹਨ: ਉਹ ਪ੍ਰਾਣੀਆਂ ਦਾ ਸ਼ਿਕਾਰ ਕਰਦੇ ਹਨ, ਕੀੜੇ -ਮਕੌੜਿਆਂ ਤੋਂ ਲੈ ਕੇ ਚੂਹਿਆਂ ਤੇ ਪੰਛੀਆਂ ਤੱਕ ਦਾ ਵੀ। ਇਸ ਕਾਰਜ ਨੂੰ ਪੂਰਾ ਕਰਨ ਲਈ ਇਨ੍ਹਾਂ ਪੌਦਿਆਂ ਨੇ ਆਪਣੇ ਸ਼ਿਕਾਰ ਨੂੰ ਫੜਣ, ਫੜ ਕੇ ਕਾਬੂ 'ਚ ਰੱਖਣ ਤੇ ਨਿਗਲਣ ਲਈ ਭਰਮਾਊ-ਫੰਧੇ ਤੇ ਝਟਪਟ ਪ੍ਰਤੀਕ੍ਰਿਆਵਾਂ ਵਿਕਸਤ ਕੀਤੀਆਂ ਹੋਈਆਂ ਹਨ। ਇਨ੍ਹਾਂ ਕੀਟਾਹਾਰੀ ਪੌਦਿਆਂ ਦੀਆਂ ਘੱਟੋ ਘੱਟ 600 ਪ੍ਰਜਾਤੀਆਂ ਮਿਲਦੀਆਂ ਹਨ। 'ਵੀਨਸ ਫਲਾਈ ਟਰੈਪ' ਨਾਂ ਦਾ ਪੌਦਾ ਇਨ੍ਹਾਂ ਕੀਟਾਹਾਰੀ ਪੌਦਿਆਂ 'ਚੋਂ ਸਭ ਤੋਂ ਵਧੇਰੇ ਵਿਕਸਤ ਪੌਦਾ ਹੈ। ਜਿਸ ਜੁਗਤ ਰਾਹੀਂ ਫੰਧੇ ਦੇ ਮੂੰਹ ਬੰਦ ਹੁੰਦੇ ਹਨ, ਉਸ 'ਚ ਲਚਕ, ਫੁਰਤੀ ਤੇ ਫੈਲਣ ਵਿਚਕਾਰ ਇੱਕ ਜਟਿਲ ਅੰਤਰ-ਕ੍ਰਿਆ ਹੁੰਦੀ ਹੈ। ਫੰਧਾ ਉਦੋਂ ਹੀ ਬੰਦ ਹੁੰਦਾ ਹੈ ਜਦ ਪ੍ਰੇਰਕ-ਲੂੰ ਦੋ ਵਾਰ ਉਤੇਜਿਤ ਹੁੰਦਾ ਹੈ। ਅਜਿਹਾ, ਧੂੜ ਵੱਲੋਂ ਅਤੇ ਹਵਾ ਰਾਹੀਂ ਲਿਆਂਦੇ ਗਏ ਹੋਰ ਪਦਾਰਥਾਂ ਵੱਲੋਂ ਉਸ ਜੁਗਤ ਨੂੰ ਕ੍ਰਿਆਸ਼ੀਲ ਹੋਣ ਤੋਂ ਬਚਾਉਣ ਲਈ ਹੁੰਦਾ ਹੈ।

ਆਪਣੇ ਕੁਦਰਤੀ ਸੁਭਾਅ ਪੱਖੋਂ, ਪੌਦੇ ਆਪਣੇ ਵੈਰੀਆਂ 'ਤੇ ਹਮਲਾ ਨਹੀਂ ਕਰਦੇ, ਪਰ ਜੇ ਵੈਰੀ ਹਮਲਾ ਕਰਦਾ ਹੈ ਤਾਂ ਉਹ ਆਪਣਾ ਬਚਾਅ ਕਰ ਸਕਦੇ ਹਨ। ਹਾਲਾਂਕਿ, ਪੌਦੇ ਪ੍ਰਾਣੀਆਂ ਤੋਂ ਸਿੱਧੇ ਤੌਰ ਤੇ ਆਪਣਾ ਬਚਾਅ ਕਰਨ ਦੇ ਸਮਰਥ ਨਹੀਂ ਹੁੰਦੇ, ਫਿਰ ਵੀ ਉਨ੍ਹਾਂ ਨੇ ਸ਼ਿਕਾਰੀਆਂ ਤੋਂ ਆਪਣੀ ਹਿਫਾਜ਼ਤ ਕਰਨ ਲਈ, ਲਾਜੁਆਬ ਕਿਸਮ ਦੇ ਜ਼ਹਿਰੀਲੇ ਰਸਾਇਣ ਵਿਕਸਤ ਕੀਤੇ ਹੋਏ ਹਨ। ਜਦ ਕੋਈ ਕੀਟ ਉਨ੍ਹਾਂ 'ਤੇ ਹਮਲਾ ਕਰਦਾ ਹੈ ਤਾਂ ਬਹੁਤ ਸਾਰੇ ਪੌਦੇ, ਇੱਕ ਵਿਲੱਖਣ ਰਸਾਇਣਿਕ ਪਦਾਰਥ ਛੱਡਦੇ ਹਨ ਜਿਹੜਾ ਕਿ ਕੀਟ ਦੇ ਪਾਚਨ ਤੇ ਪ੍ਰਜਣਨ 'ਚ ਵਿਘਨ ਪਾ ਦਿੰਦਾ ਹੈ ਜਾਂ ਕੀਟ ਨੂੰ ਮਾਰ ਦਿੰਦਾ ਹੈ। ਮਿਸਾਲ ਦੇ ਤੌਰ ਤੇ ਟਮਾਟਰ ਅਕਸਰ ਹੀ ਕੀਟਾਂ, ਸੂਖਮ ਜੀਵਾਂ ਵਰਗੇ ਅਣਗਿਣਤ ਵੈਰੀਆਂ ਦੇ ਹਮਲੇ ਦੀ ਮਾਰ ਹੇਠ ਆਉਂਦੇ ਹਨ। ਪ੍ਰੰਤੂ ਉਨ੍ਹਾਂ ਅੰਦਰ ਇੱਕ ਬੇਹੱਦ ਕਾਰਗਰ ਸੁਰੱਖਿਆ ਤੰਤਰ ਹੁੰਦਾ ਹੈ ਜਿਹੜਾ ਕਿ ਲੱਖਾਂ ਸਾਲਾਂ ਦੌਰਾਨ ਵਿਕਸਿਤ ਹੋਇਆ ਹੈ। ਜਦ ਕੋਈ ਟਮਾਟਰ ਕਿਸੇ ਪੌਦੇ-ਖਾਣੀ ਸੁੰਡੀ ਦੇ ਹਮਲੇ ਦਾ ਸ਼ਿਕਾਰ ਹੁੰਦਾ ਹੈ ਤੇ ਜ਼ਖ਼ਮੀ ਹੋ ਜਾਂਦਾ ਹੈ ਤਾਂ ਜਖ਼ਮ ਵਾਲੀ ਜਗ੍ਹਾਂ ਤੇ 'ਸਿਸਟੇਮਿਨ' ਨਾਂ ਦਾ ਥੋੜ੍ਹਾ ਜਿਹਾ ਪੈਪਟਾਈਡ (ਪ੍ਰੋਟੀਨ) ਨਿਕਲਦਾ ਹੈ। ਸਿਸਟੇਮਿਨ, ਨਿਸ਼ਾਨਾ ਸੇਧਤ ਸੈਲ 'ਤੇ ਸੁਗ੍ਰਾਹਕ ਨਾਲ ਕ੍ਰਿਆ ਕਰਦਾ ਹੈ, ਜਿਹੜਾ ਕਿਸੇ ਰੇਡੀਓ ਦੇ 'ਐਂਟੀਨੇ' ਵਾਂਗ ਕੰਮ ਕਰਦਾ ਹੈ। ਸਿਸਟੇਮਿਨ ਸੰਕੇਤ ਨੂੰ ਇੱਕ ਫਰਜ਼ੀ 'ਸੰਕੇਤ ਸੰਚਾਰਨ ਮਾਰਗ' ਰਾਹੀਂ ਫੁਲਾਇਆ ਜਾਂਦਾ ਹੈ। ਆਖਿਰ 'ਚ ਬਚਾਅ ਲਈ ਨਿਰਧਾਰਤ ਜੀਨ ਸਰਗਰਮ ਹੋ ਜਾਂਦੇ ਹਨ। ਇਨ੍ਹਾਂ ਜੀਨਾਂ ਉਪਰ ਉਨ੍ਹਾਂ ਪ੍ਰੋਟੀਨਾਂ ਦੇ 'ਕੋਡ' ਹੁੰਦੇ ਹਨ, ਜਿਹੜੇ ਕੀਟਾਂ ਦੀਆਂ ਅੰਤੜੀਆਂ ਵਿਚਲੇ ਪਾਚਕ ਰਸਾਂ ਨੂੰ ਰੋਕ ਲੈਂਦੇ ਹਨ। ਇਸ ਨਾਲ ਹਮਲਾਵਰ ਸੁੰਡੀਆਂ ਦਾ ਵਾਧਾ ਰੁਕ ਜਾਂਦਾ ਹੈ ਅਤੇ ਉਹ ਭੁੱਖੀਆਂ ਮਰਨ ਲਗਦੀਆਂ ਹਨ ਜਾਂ ਉਹ ਹੋਰਨਾਂ ਪੌਦਿਆਂ ਵੱਲ ਖਿਸਕ ਜਾਂਦੀਆਂ ਹਨ। ਅਜਿਹੇ ਨਿਰੀਖਣ ਦਰਸਾਉਂਦੇ ਹਨ ਕਿ ਭਾਵੇਂ ਪ੍ਰਾਣੀਆਂ ਵਾਂਗ ਤਾਂ ਨਹੀਂ, ਪਰ ਪੌਦੇ ਵੀ ਆਪਣੀ ਸਵੈ ਰਾਖੀ ਲਈ ਸਮਰੱਥਾ ਜੁਟਾਉਣ ਦੀ ਤਰ੍ਹਾਂ ਹੀ, ਬਦਲਾ ਲੈਣ ਦਾ ਝੁਕਾਅ ਵੀ ਰੱਖਦੇ ਹਨ, ਭਾਵੇਂ ਇਹ ਝੁਕਾਅ ਕਿੰਨਾ ਹੀ ਮਾਮੂਲੀ ਕਿਉਂ ਨਾ ਹੋਵੇ।

ਉੱਤਰੀ ਅਮਰੀਕਾ ਦਾ ਇੱਕ ਰੁੱਖ 'ਬਰਸੇਰਾ', ਜਾਨਵਰਾਂ ਨੂੰ ਅਨੋਖੇ ਢੰਗ ਰਾਹੀਂ ਪਰ੍ਹੇ ਭਜਾਉਂਦਾ ਹੈ। ਜਦ ਕੋਈ ਸ਼ਾਕਾਹਾਰੀ ਪ੍ਰਾਣੀ ਇਸਦੇ ਪੱਤਿਆਂ ਨੂੰ ਚਬਦਾ ਹੈ ਤਾਂ ਪ੍ਰਾਣੀ ਦੇ ਚਿਹਰੇ ਉਪਰ ਇੱਕ ਚਿਪਚਿਪੇ ਕੌੜੇ ਤਰਲ ਦੀ ਫੁਹਾਰ ਪੈਂਦੀ ਹੈ। ਸਿੱਟੇ ਵਜੋਂ ਹਮਲਾਵਰ ਪ੍ਰਾਣੀ ਬੁਖਲਾਅ ਜਾਂਦਾ ਹੈ ਤੇ ਭੱਜ ਜਾਂਦਾ ਹੈ। ਅਜਿਹੀ ਕਿਰਿਆ ਨੂੰ 'ਪਿਚਕਾਰੀ ਬੰਦੂਕ ਜੁਗਤ' ਕਿਹਾ ਜਾਂਦਾ ਹੈ। ਫੁਹਾਰ ਪਦਾਰਥ ਅਸਲ 'ਚ 'ਟਰਪੀਨ' ਹੈ। ਇਸ ਪਦਾਰਥ ਦਾ ਨਿਰਮਾਣ ਤਣਿਆਂ ਤੇ ਟਾਹਣੀਆਂ 'ਚ ਹੁੰਦਾ ਹੈ। ਫਿਰ ਇਹ ਰਾਲ ਨਾਲੀਆਂ ਰਾਹੀਂ ਪੱਤਿਆਂ ਨੂੰ ਸੌਂਪ ਦਿੱਤਾ ਜਾਂਦਾ ਹੈ। ਇਹ ਨਾਲੀਆਂ, ਨਪੀੜੇ ਹੋਏ ਰੇਸ਼ਿਆਂ ਦੇ ਇੱਕ ਜਾਲ ਵਾਂਗ ਪੱਤਿਆਂ 'ਚ ਮੌਜੂਦ ਹੁੰਦੀਆਂ

ਹਨ। ਇਹ ਵਿਲੱਖਣ ਫੁਹਾਰ 15 ਸੈਂਟੀਮੀਟਰ ਦੀ ਦੂਰੀ ਤੱਕ ਲਗਾਤਾਰ 3-4 ਸਕਿੰਟਾਂ ਤੱਕ ਮਾਰ ਕਰ ਸਕਦੀ ਹੈ। ਇਸ ਪੱਖੋਂ ਪੌਦੇ ਜੁਗਾੜੀ ਵੀ ਤੇ ਕਿਰਸੀ ਵੀ ਹੁੰਦੇ ਹਨ।

**ਖ਼ਾਮੋਸ਼ ਸੰਵਾਦਕ** :

ਪੌਦੇ ਹੈਰਤਅੰਗੇਜ਼ ਸੰਵਾਦਕ ਹੁੰਦੇ ਹਨ ਅਤੇ ਅਨੇਕਾਂ ਵੱਖ ਵੱਖ ਢੰਗਾਂ ਰਾਹੀਂ ਸੰਵਾਦ ਰਚਾ ਸਕਦੇ ਹਨ। ਸਭ ਤੋਂ ਵੱਧ ਜਾਣਿਆ ਜਾਂਦਾ ਜ਼ਰੀਆ ਹੈ —ਰਸਾਇਣਿਕ ਸੰਕੇਤ। ਜੇ ਕਿਸੇ ਕੀਟ ਵੱਲੋਂ ਪੌਦੇ ਦੇ ਇਕੱਲੇ ਪੱਤੇ ਉੱਪਰ ਹੀ ਹਮਲਾ ਕੀਤਾ ਜਾਂਦਾ ਹੈ ਤਾਂ ਕੁੱਝ ਸਕਿੰਟਾਂ ਦੇ ਅੰਦਰ ਅੰਦਰ ਹੀ ਜਖ਼ਮੀ ਪੱਤੇ ਵੱਲੋਂ ਪੌਦੇ ਦੇ ਬਾਕੀ ਸੁਰੱਖਿਅਤ ਹਿੱਸਿਆਂ ਨੂੰ ਇੱਕ ਰਸਾਇਣਿਕ ਸੰਕੇਤ ਭੇਜ ਦਿੱਤਾ ਜਾਂਦਾ ਹੈ। ਸਮੁੱਚੇ ਪੌਦੇ ਨੂੰ ਬਚਾਅ ਲਈ ਲੋੜੀਂਦਾ ਕਾਫੀ ਸਮਾਂ ਮਿਲ ਜਾਂਦਾ ਹੈ। ਇਸ ਤੋਂ ਇਲਾਵਾ ਪੌਦੇ ਬਿਜਲਈ ਸੰਕੇਤਾਂ ਰਾਹੀਂ ਤੇ ਤਰੰਗਾਂ ਰਾਹੀਂ ਵੀ ਸੰਦੇਸ਼ ਪਹੁੰਚਾਉਂਦੇ ਹਨ। ਕਈ ਪੌਦੇ ਤਾਂ ਆਪਣੀ ਪ੍ਰਜਾਤੀ ਦੇ ਦੂਜੇ ਪੌਦਿਆਂ ਨੂੰ ਸਿਰ 'ਤੇ ਮੰਡਰਾ ਰਹੇ ਖ਼ਤਰੇ ਤੋਂ ਵੀ ਸੁਚੇਤ ਕਰ ਦਿੰਦੇ ਹਨ। ਕਿੱਕਰ ਦੇ ਰੁੱਖ ਆਪਣਾ ਬਚਾਅ ਕਰਨ ਲਈ 'ਟੈਨਿਨ' ਨਾਂ ਦਾ ਇੱਕ ਰਸਾਇਣ ਪੈਦਾ ਕਰਦੇ ਹਨ, ਜਦ ਜਾਨਵਰ ਉਨ੍ਹਾਂ ਨੂੰ ਚਰਨ ਲਗਦੇ ਹਨ। ਟੈਨਿਨ ਦੀ ਹਵਾ 'ਚ ਫੈਲੀ ਸੁਗੰਧ ਨੂੰ ਕਿੱਕਰ ਦੇ ਦੂਜੇ ਰੁੱਖ ਫੜ ਲੈਂਦੇ ਹਨ ਅਤੇ ਉਹ ਆਪਣੇ ਨੇੜੇ ਫਿਰਦੇ ਜਾਨਵਰਾਂ ਤੋਂ ਬਚਣ ਲਈ ਖੁਦ 'ਟੈਨਿਨ' ਦਾ ਨਿਰਮਾਣ ਕਰਨਾ ਸ਼ੁਰੂ ਕਰ ਦਿੰਦੇ ਹਨ।

ਤਾਜਾ ਖੋਜਾਂ ਨੇ ਇਹ ਦਰਸਾਇਆ ਹੈ ਕਿ 'ਪੀਲੀ ਸੋਨ ਬੂਟੀ' ਵਰਗੇ ਪੌਦੇ ਆਪਣੇ ਨੇੜਲੇ ਵੰਸ਼ ਨੂੰ ਪਹਿਚਾਣ ਲੈਂਦੇ ਹਨ। ਤੇ ਆਪਣੇ ਮੂਲ ਦੇ ਪੌਦਿਆਂ ਨਾਲੋਂ ਦੂਸਰੇ ਮੂਲ ਦੇ ਪੌਦਿਆਂ ਪ੍ਰਤੀ ਵੱਖਰੀ ਤਰ੍ਹਾਂ ਪ੍ਰਤੀਕਰਮ ਕਰਦੇ ਹਨ। ਆਪਣੇ ਨੇੜਲੇ ਸੰਬੰਧੀਆਂ ਦਰਮਿਆਨ ਰਹਿੰਦੇ ਪੌਦੇ, ਆਪਣੀਆਂ ਜੜ੍ਹਾਂ ਤੇ ਪੱਤਿਆਂ 'ਚ ਖੁਰਾਕ ਦਾ ਭੰਡਾਰ ਨਹੀਂ ਵਧਾਉਂਦੇ। ਸਗੋਂ ਉਹ ਆਪਣੇ ਤਣਿਆਂ ਨੂੰ ਲੰਮਾ ਕਰਕੇ ਅਤੇ ਟਾਹਣੀਆਂ ਨੂੰ ਫੈਲਾਕੇ ਆਪਣਾ ਆਕਾਰ ਬਦਲ ਲੈਂਦੇ ਹਨ। ਪੌਦਿਆਂ ਵੱਲੋਂ ਇਹ ਆਪਣੇ ਨੇੜਲੇ ਸੰਬੰਧੀਆਂ ਉਪਰ ਛਾਂ ਕਰੇ ਬਿਨਾਂ ਲੋੜੀਂਦੇ ਪੋਸ਼ਕ ਸ੍ਰੋਤ ਗ੍ਰਹਿਣ ਕਰਕੇ ਆਪਣੇ ਵੰਸ਼ ਨਾਲ ਸਹਿਯੋਗ ਕਰਨ ਦੀ ਇੱਕ ਮਿਸਾਲ ਜਾਪਦੀ ਹੈ।

ਇੱਥੇ ਕੋਈ ਵੀ ਇਹ ਸੁਆਲ ਖੜ੍ਹਾ ਕਰ ਸਕਦਾ ਹੈ ਕਿ ਕਿਉਂ ਕੁੱਝ ਪੌਦਿਆਂ ਦੀ ਗੰਧ ਇੰਨੀ ਚੰਗੀ ਹੁੰਦੀ ਹੈ ਤੇ ਕੁੱਝ ਦੀ ਬੜੀ ਭੈੜੀ ਹੁੰਦੀ ਹੈ। ਚਮੇਲੀ ਜਾਂ ਗੁਲਾਬ ਦੀ ਭਿੰਨੀ-ਭਿੰਨੀ ਖੁਸ਼ਬੂ ਜਾਂ ਕੁੱਝ ਘੱਟ ਲੁਭਾਵਣੀ ਜਿਵੇਂ ਕਿ 'ਰਾਫਲੇਸ਼ੀਆ' ਜਾਂ 'ਅਮੋਰਫੋਫੈਲਸ' ਦੇ ਫੁੱਲਾਂ ਵੱਲੋਂ ਪੈਦਾ ਕੀਤੀ ਗਈ ਗਲੇ-ਸੜੇ ਮਾਸ ਦੀ ਦੁਰਗੰਧ ਵਰਗੀ, ਪਰਾਗਵਾਹਕਾਂ ਲਈ ਇੱਕ ਸੰਦੇਸ਼ ਹੁੰਦਾ ਹੈ। ਦਰਅਸਲ, ਪੌਦੇ ਆਪਣੇ ਗੁਆਂਢੀ ਪੌਦਿਆਂ ਨਾਲ ਜਾਂ ਕੀੜੇ-ਮਕੌੜਿਆਂ ਤੇ ਹੋਰਨਾਂ ਪ੍ਰਾਣੀਆਂ ਨਾਲ ਢੇਰ ਸਾਰੀ ਸੂਚਨਾ ਸਾਂਝੀ ਕਰਦੇ ਹਨ। ਪੌਦੇ ਆਪਣੇ ਪ੍ਰਜਣਨ ਲਈ ਪ੍ਰਾਣੀਆਂ ਦਾ ਵੀ ਲਾਹਾ ਲੈਂਦੇ ਹਨ। ਬਹੁਤ ਸਾਰੇ ਪੌਦੇ, ਪਰਾਗਵਾਹਕਾਂ ਨੂੰ ਰਿਝਾਉਣ-ਭਰਮਾਉਣ ਲਈ ਜਟਿਲ ਦਾਅਪੇਚ ਵਰਤਦੇ ਹਨ ਜਾਂ ਸਿੱਧੇ ਛਲ ਰਾਹੀਂ ਜਾਂ ਲਾਲਚ ਦਾ ਸੰਦੇਸ਼ ਦੇ ਕੇ ਖਾਧ ਪਦਾਰਥ ਜਾਂ ਲੁਭਾਵਣੇ ਰੰਗ ਬਿਖੇਰਦੇ ਹਨ। ਨਵੀਂ ਖੋਜ ਦਰਸਾਉਂਦੀ ਹੈ ਕਿ ਕੁੱਝ ਪੌਦੇ ਭਿੰਨ-ਭਿੰਨ ਪਰਾਗਵਾਹਕਾਂ 'ਚ ਫਰਕ ਵੀ ਕਰਦੇ ਹਨ ਅਤੇ ਉਨ੍ਹਾਂ ਵਿੱਚੋਂ ਸਭ ਤੋਂ ਬਿਹਤਰ ਲਈ ਹੀ ਪਰਾਗਕਣ ਪੈਦਾ ਕਰਦੇ ਹਨ।

'ਆਰਕਿਡ' (ਰੰਗ-ਬਿਰੰਗੇ ਫੁੱਲਾਂ ਵਾਲੇ ਪੌਦੇ) ਜਿਨ੍ਹਾਂ ਅੰਦਰ ਆਪਣੇ ਪਰਾਗ ਕਣ ਬਿਖੇਰਨ ਖ਼ਾਤਰ ਕੀਟਾਂ ਨੂੰ ਖਿੱਚਣ ਲਈ ਸ਼ਹਿਦ-ਰਸ ਨਹੀਂ ਹੁੰਦਾ, ਕੀਟਾਂ ਨੂੰ ਵਧੇਰੇ ਸੁੰਦਰ ਫੁੱਲਾਂ ਦੀ ਖੁਸ਼ਬੂ ਰਾਹੀਂ ਭਰਮਾਉਂਦੇ ਹਨ ਜਾਂ ਸੰਭਾਵੀ ਸੰਭੋਗੀ ਸਾਥੀ ਦਾ ਸਾਂਗ ਧਾਰਦੇ ਹਨ। 'ਡੈਂਡਰੋਬੀਅਮ ਸਾਈਨੈਂਸ' ਪ੍ਰਜਾਤੀ ਦਾ ਆਰਕਿਡ (ਜਿਹੜਾ ਚੀਨੀ ਟਾਪੂ ਹੈਨਾਨ 'ਚ ਪਾਇਆ ਜਾਂਦਾ ਹੈ) ਦਾ ਫੁੱਲ ਇੱਕ ਅਜਿਹਾ ਵਾਸ਼ਪਸ਼ੀਲ ਜੈਵਿਕ ਰਸਾਇਣ ਜਾਂ 'ਮਧੂਮੱਖੀ ਫੈਰੋਮੋਨ' ਰਸ ਛੱਡ ਕੇ ਪਰਾਗਵਾਹਕ ਦੋਰੰਗੇ ਭੂੰਡਾਂ ਨੂੰ ਮੂਰਖ ਬਣਾਉਂਦਾ ਹੈ, ਜਿਸ ਰਸਾਇਣ ਨੂੰ ਮਧੂਮੱਖੀਆਂ ਚੇਤਾਵਨੀ ਦੇਣ ਲਈ ਵਰਤਦੀਆਂ ਹਨ। ਇਹ ਖੋਜ ਇਸ ਗੁੱਥੀ ਨੂੰ ਸੁਲਝਾਉਂਦੀ ਹੈ ਕਿ ਕਿਉਂ ਇਹ ਭੂੰਡ ਜੋ ਆਪਣੇ ਲਾਰਵੇ ਦੀ ਖੁਰਾਕ ਲਈ ਮਧੂਮੱਖੀਆਂ ਦਾ ਸ਼ਿਕਾਰ ਕਰਦੇ ਹਨ, ਉਨ੍ਹਾਂ ਫੁੱਲਾਂ ਉਪਰ ਮੰਡਰਾਉਂਦੇ ਨਜਰ ਆਉਂਦੇ ਹਨ, ਜਿਨ੍ਹਾਂ ਅੰਦਰ ਕੋਈ ਸ਼ਹਿਦ-ਰਸ ਨਹੀਂ ਹੁੰਦਾ। ਜਿਹੜਾ ਰਸਾਇਣ ਇਹ ਆਰਕਿਡ ਪੌਦੇ ਪੈਦਾ ਕਰਦੇ ਹਨ, ਉਹ ਰਸਾਇਣ ਕੀਟ ਸੰਸਾਰ ਅੰਦਰ ਵੀ ਮਿਲਣਾ ਦੁਰਲੱਭ ਹੀ ਹੈ। ਅਤੇ ਇਸ ਰਸਾਇਣ ਦਾ ਕਦੇ ਵੀ, ਕਿਸੇ ਵੀ ਹੋਰ ਪੌਦੇ ਅੰਦਰ ਮਿਲਣ ਦਾ ਵਰਣਨ ਨਹੀਂ ਕੀਤਾ ਗਿਆ ਹੈ।

**ਕੁੱਝ ਕੁ ਦਿਮਾਗੀ ਵੀ** :

ਬਹੁਤ ਪਹਿਲਾਂ ਮਹਾਨ ਭਾਰਤੀ ਜੈਵਿਕ ਭੌਤਿਕ ਵਿਗਿਆਨੀ ਸਰ ਜਗਦੀਸ ਚੰਦਰ ਬੋਸ ਨੇ ਦਰਸਾਇਆ ਸੀ ਕਿ ਪੌਦੇ ਵੀ ਆਪਣੇ ਤਰੀਕੇ ਨਾਲ ਮਹਿਸੂਸ ਕਰਨ ਦੇ ਸਮਰੱਥ ਹੁੰਦੇ ਹਨ। ਅੱਜ ਅਸੀਂ ਜਾਣਦੇ ਹਾਂ ਕਿ ਪੌਦੇ ਚੰਗੇ-ਮਾੜੇ ਦੀ ਪਹਿਚਾਣ ਕਰ ਸਕਦੇ ਹਨ ਤੇ ਉਹ ਆਪਣੀ-ਪਸੰਦਗੀ ਤੇ ਨਾਪਸੰਦਗੀ 'ਚ ਨਿਖੇੜਾ ਕਰਨ ਦੀ ਸੂਝ ਵੀ ਰੱਖਦੇ ਹਨ। ਪੌਦੇ ਦੀ ਹਰ ਪਸੰਦ ਆਪਣੀ ਇੱਕ ਗਿਣਤੀ ਮਿਣਤੀ 'ਤੇ ਆਧਾਰਤ ਹੁੰਦੀ ਹੈ। ਇਸ ਤੋਂ ਵੀ ਅੱਗੇ, ਪੌਦੇ ਗੰਧ ਨੂੰ ਵੀ ਫੜ ਸਕਦੇ ਹਨ, ਆਪਣੀਆਂ ਜੜ੍ਹਾਂ ਰਾਹੀਂ ਜ਼ਮੀਨ ਅੰਦਰਲੀ ਅੜਚਣ ਨੂੰ

ਭਾਂਪ ਸਕਦੇ ਹਨ ਜਾਂ ਥਰਥਰਾਹਟ ਨੂੰ ਵੀ ਸੁਣ ਸਕਦੇ ਹਨ। ਪੌਦੇ ਸੌਣ ਤੇ ਖੇਡਣ ਦੇ ਸਮਰੂਪ ਵਿਹਾਰ ਵੀ ਕਰਦੇ ਹਨ। ਮਨੁੱਖ ਅੰਦਰ ਪੰਜ ਮੂਲ ਗਿਆਨ ਇੰਦਰੀਆਂ ਹੁੰਦੀਆਂ ਹਨ, ਪ੍ਰੰਤੂ ਵਿਗਿਆਨੀਆਂ ਨੇ ਖੋਜਿਆ ਹੈ ਕਿ ਪੌਦਿਆਂ ਅੰਦਰ 20 ਭਿੰਨ-ਭਿੰਨ ਗਿਆਨ ਇੰਦਰੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਉਹ ਆਪਣੇ ਚੁਗਿਰਦੇ ਦੀਆਂ ਜਟਿਲ ਪ੍ਰਸਥਿਤੀਆਂ ਦਾ ਨਿਰੀਖਣ ਕਰਨ ਲਈ ਵਰਤਦੇ ਹਨ। ਮੈਨਕਿਊਸੋ ਦੇ ਵਿਚਾਰ ਅਨੁਸਾਰ ਪੌਦਿਆਂ ਅੰਦਰ ਨਾ ਸਿਰਫ਼ ਸਾਡੇ ਵਰਗੀਆਂ ਪੰਜ ਗਿਆਨ ਇੰਦਰੀਆਂ ਹੀ ਹੁੰਦੀਆਂ ਹਨ, ਸਗੋਂ ਉਨ੍ਹਾਂ ਅੰਦਰ ਵਾਧੂ ਗਿਆਨ ਇੰਦਰੀਆਂ ਵੀ ਹੁੰਦੀਆਂ ਹਨ, ਜਿਹੜੀਆਂ ਨਮੀ ਨੂੰ ਮਾਪਣ ਜਾਂ ਗੁਰੂਤਾ ਖਿੱਚ ਦਾ ਪਤਾ ਲਾਉਣ ਅਤੇ ਬਿਜਲਈ-ਚੁੰਬਕੀ ਖੇਤਰਾਂ ਨੂੰ ਭਾਂਪਣ ਵਰਗੇ ਕਾਰਜ ਵੀ ਕਰ ਸਕਦੀਆਂ ਹਨ।

ਬੋਸ ਨੇ ਪੌਦਿਆਂ ਦੀ ਨਾੜੀਤੰਤਰ ਕਾਰਜ ਵਿਧੀ, ਭਾਵ ਪੌਦਿਆਂ ਦੀ ਆਪਣੇ ਚੁਗਿਰਦੇ ਨੂੰ ਪਹਿਚਾਨਣ ਤੇ ਪ੍ਰਤੀਕਰਮ ਕਰਨ ਦੀ ਸਮਰੱਥਾ ਦੀ ਵੀ ਵਿਆਖਿਆ ਕੀਤੀ ਸੀ। ਭਾਵੇਂ ਅਜੇ ਤੱਕ ਇਹ ਸਿੱਧ ਨਹੀਂ ਹੋਇਆ ਕਿ ਪੌਦਿਆਂ ਅੰਦਰ ਕਿਸੇ ਕਿਸਮ ਦਾ ਨਾੜੀ ਤੰਤਰ ਮੌਜੂਦ ਹੁੰਦਾ ਹੈ, ਪ੍ਰੰਤੂ ਇਹ ਹਕੀਕਤ ਹੈ ਕਿ ਪੌਦੇ ਕਿਸੇ ਵੀ ਹੋਰ ਸਜੀਵ ਪਦਾਰਥਾਂ ਵਾਂਗ ਹੀ, ਭਿੰਨ-ਭਿੰਨ ਉਤੇਜਨਾਵਾਂ ਪ੍ਰਤੀ ਆਪਣੀਆਂ ਸਰੀਰਕ ਗਤੀਵਿਧੀਆਂ ਰਾਹੀਂ ਪ੍ਰਤੀਕ੍ਰਿਆ ਕਰਦੇ ਹਨ। ਇਸੇ ਕਰਕੇ ਹੀ, ਕੁੱਝ ਵਿਗਿਆਨੀ ਇਹ ਸਾਬਤ ਕਰਨ ਲਈ ਉਤਸੁਕ ਹਨ ਕਿ ਪੌਦਿਆਂ ਅੰਦਰ ਵੀ ਦਿਮਾਗ ਹੋ ਸਕਦਾ ਹੈ, ਜਿਹੜਾ ਉਨ੍ਹਾਂ ਨੂੰ ਪ੍ਰਤੀਕ੍ਰਿਆ ਕਰਨ ਲਈ ਪ੍ਰੇਰਦਾ ਹੈ। ਮੈਨਕਿਊਸੋ ਨੂੰ ਉਭਰਵਾਂ ਪ੍ਰਮਾਣ ਮਿਲਿਆ ਹੈ ਕਿ ਪੌਦਿਆਂ ਦੀ ਬੁੱਧੀ ਦੀ ਕੁੰਜੀ ਉਸਦੀ ਮੂਲ ਜੜ੍ਹ ਜਾਂ ਜੜ੍ਹ ਦੀ ਟੀਸੀ ਅੰਦਰ ਮੌਜੂਦ ਹੁੰਦੀ ਹੈ। ਮੈਨਕਿਊਸੋ ਤੇ ਉਸਦੇ ਸਹਿ ਕਰਮੀਆਂ ਨੇ ਪੌਦਿਆਂ ਦੇ ਇਸ ਹਿੱਸੇ 'ਚੋਂ ਛੱਡੇ ਗਏ ਉਹੋ ਜਿਹੇ ਹੀ ਸੰਕੇਤ ਰਿਕਾਰਡ ਕੀਤੇ ਜਿਹੋ ਜਿਹੇ ਪ੍ਰਾਣੀਆਂ ਦੇ ਦਿਮਾਗ 'ਚੋਂ ਨਿਊਰਾਨਾਂ ਵੱਲੋਂ ਦਿੱਤੇ ਜਾਂਦੇ ਹਨ। ਇੱਕੋ ਹੀ ਜੜ੍ਹ-ਟੀਸੀ ਸ਼ਾਇਦ ਬਹੁਤ ਕੁੱਝ ਨਾ ਕਰ ਸਕਦੀ ਹੋਵੇ, ਪ੍ਰੰਤੂ ਇੱਕੋ ਹੀ ਜੜ੍ਹ ਦੀ ਬਜਾਇ, ਬਹੁਤੇ ਪੌਦਿਆਂ ਦੀਆਂ ਲੱਖਾਂ ਹੀ ਨਿੱਕੀਆਂ-ਨਿੱਕੀਆਂ ਜੜ੍ਹਾਂ ਹੁੰਦੀਆਂ ਹਨ ਤੇ ਹਰ ਇੱਕ ਦੀ ਆਪੋ ਆਪਣੀ ਮੂਲ ਜੜ੍ਹ ਹੁੰਦੀ ਹੈ। ਤੇ ਇਹ ਪ੍ਰਤੱਖ ਹੋ ਗਿਆ ਹੈ ਕਿ ਡਾਰਵਿਨ ਹਮੇਸ਼ਾ ਮੋਟੇ ਤੌਰ ਤੇ ਸਹੀ ਸੀ।

ਇਉਂ ਇੱਕੋ ਹੀ ਸ਼ਕਤੀਸ਼ਾਲੀ ਦਿਮਾਗ਼ ਦੀ ਜਗ੍ਹਾ, ਪੌਦਿਆਂ ਅੰਦਰ ਹਿਸਾਬ ਕਿਤਾਬ ਲਾਉਣ ਵਾਲੇ ਲੱਖਾਂ ਹੀ ਨੰਨ੍ਹੇ ਢਾਂਚੇ ਹੁੰਦੇ ਹਨ ਜਿਹੜੇ ਇਕੱਠੇ ਮਿਲ ਕੇ ਇੱਕੋ ਹੀ ਜਟਿਲ 'ਨੈਟ ਵਰਕ' ਦਾ ਕੰਮ ਕਰਦੇ ਹਨ। ਇੱਕ ਇਕੱਲੇ ਪੌਦੇ ਨੂੰ ਇੱਕ ਬਸਤੀ ਵਾਂਗ ਸਮਝਣਾ ਜਿਆਦਾ ਬਿਹਤਰ ਹੋਵੇਗਾ। ਇਸੇ ਕਰਕੇ ਹੀ, ਪੌਦੇ ਦੇ ਕਿਸੇ ਇੱਕ ਪੱਤੇ ਜਾਂ ਇੱਕ ਜੜ੍ਹ ਦੇ ਵਿਨਾਸ਼ ਦੇ ਬਾਵਜੂਦ ਪੌਦਾ ਮਰਦਾ ਨਹੀਂ। ਇਸ ਕ੍ਰਮ-ਵਿਕਾਸ ਚੋਣ ਦੀ ਇਹ ਤਾਕਤ ਹੀ ਹੈ ਜਿਹੜੀ ਪੌਦੇ ਨੂੰ ਆਪਣੇ 90 ਫੀਸਦੀ ਜਾਂ ਇਸ ਤੋਂ ਵੀ ਵਧੇਰੇ ਜੈਵਿਕ ਬਾਲਣ ਦੇ ਵਿਨਾਸ਼ ਤੋਂ ਬਾਅਦ ਵੀ ਜਿਉਂਦਾ ਰੱਖਦੀ ਹੈ। ਇਸ ਸੰਦਰਭ 'ਚ ਮੈਨਕਿਊਸੋ ਦਾ ਵਿਚਾਰ ਹੈ, "ਪੌਦੇ ਵੱਡੀ ਗਿਣਤੀ 'ਚ ਮੂਲ ਗਣਕਾਂ ਨਾਲ ਬਣੇ ਹੋਏ ਹੁੰਦੇ ਹਨ ਜਿਹੜੇ ਇੱਕ ਨੈਟ-ਵਰਕ ਦੀਆਂ ਗ੍ਰੰਥੀਆਂ ਵਜੋਂ ਅੰਤਰ ਕ੍ਰਿਆ ਕਰਦੇ ਹਨ। ਜੇ ਪੌਦਿਆਂ ਦਾ ਇੱਕੋ ਇੱਕ ਹੀ ਦਿਮਾਗ ਹੁੰਦਾ ਤਾਂ ਪੌਦਿਆਂ ਨੂੰ ਮਾਰਨਾ ਬਹੁਤ ਹੀ ਆਸਾਨ ਹੁੰਦਾ। ਇੱਕੋ ਇਕੱਲਾ ਹੀ ਅੰਗ ਜਾਂ ਕੇਂਦਰੀਕ੍ਰਿਤ ਕਾਰਜ ਵਿਵਸਥਾ ਨਾ ਹੋਣ ਦੇ ਕਾਰਨ ਹੀ ਸ਼ਾਇਦ ਪੌਦੇ ਆਪਣੀ ਕ੍ਰਿਆਸ਼ੀਲਤਾ ਗੁਆਏ ਬਗੈਰ ਬਾਹਰੀ ਹਮਲੇ ਨੂੰ ਸਹਿਣ ਕਰਨ ਦੇ ਸਮਰੱਥ ਹੁੰਦੇ ਹਨ। ਇਸੇ ਕਰਕੇ ਹੀ ਪੌਦਿਆਂ ਅੰਦਰ ਦਿਮਾਗ ਨਹੀਂ ਹੁੰਦਾ: ਇਸ ਕਰਕੇ ਨਹੀਂ ਕਿ ਉਹ ਬੁੱਧੀਮਾਨ ਨਹੀਂ ਹੁੰਦੇ, ਸਗੋਂ ਇਸ ਕਰਕੇ ਕਿ ਉਹ ਇਸ ਨਾਲ ਦੁਰਬਲ-ਨਿਤਾਣੇ ਹੋ ਜਾਣੇ ਸਨ।"

**ਪੌਦਿਆਂ ਦੇ ਵੀ ਅਧਿਕਾਰ ਹਨ** :

ਅਰਸਤੂ ਦੇ ਯੁੱਗ ਤੋਂ ਹੀ ਅਸੀਂ ਭਲੀ ਭਾਂਤ ਜਾਣੂ ਹਾਂ ਕਿ ਪੌਦੇ ਸਜੀਵ ਪਦਾਰਥ ਹੀ ਹਨ। ਡਾਰਵਿਨ ਤੋਂ ਲੈਕੇ ਬੋਸ ਤੱਕ ਦੀਆਂ ਲਿਖਤਾਂ ਅਤੇ ਉਸ ਤੋਂ ਬਾਅਦ ਦੇ ਪ੍ਰਮਾਣਾਂ ਦੇ ਆਧਾਰ 'ਤੇ ਅਣੂ ਜੀਵ ਵਿਗਿਆਨ ਦੇ ਤਾਜਾ ਰੁਝਾਨ ਇਹ ਸਾਬਤ ਕਰਨ ਲਈ ਉਤਸੁਕ ਹਨ ਕਿ ਪੌਦੇ ਆਪਣੀ ਵਿਲੱਖਣ ਸੰਵੇਦਨਾ ਰੱਖਦੇ ਹਨ। ਉਹ ਹੋਰਨਾਂ ਜੀਵਾਂ ਵਾਂਗ ਕਿਸੇ ਵੀ ਉਤੇਜਨਾ ਨੂੰ ਮਹਿਸੂਸ ਕਰਦੇ ਹਨ ਜਾਂ ਆਪਣੀ ਦਰਦ ਪ੍ਰਤੀਕ੍ਰਿਆ ਨੂੰ ਵੀ ਪ੍ਰਸਾਰਿਤ ਕਰਦੇ ਹਨ। ਇਥੋਂ ਤੱਕ ਕਿ ਉਹ ਪਰਉਪਕਾਰਤਾ ਵੀ ਦਿਖਾਉਂਦੇ ਹਨ, ਇੱਕ ਹਮਦਰਦੀ ਤੇ ਨਿਰਸੁਆਰਥ ਦੀ ਭਾਵਨਾ ਜਿਸਦਾ ਉਹ ਹੋਰਨਾਂ ਪੌਦਿਆਂ ਦੇ ਜਿਉਂਦੇ ਰਹਿਣ ਤੇ ਦੁਸ਼ਵਾਰੀਆਂ ਨਾਲ ਸਿੱਝਣ 'ਚ ਮਦਦ ਵਜੋਂ ਇਜ਼ਹਾਰ ਕਰਦੇ ਹਨ। ਤਾਂ ਫਿਰ, ਪੌਦੇ ਅਧਿਕਾਰਾਂ ਤੋਂ ਕਿਉਂ ਵਾਂਝੇ ਰਹਿਣ? ਸਵਿਟਜਰਲੈਂਡ ਸਰਕਾਰ ਨੇ ਸਭ ਤੋਂ ਪਹਿਲਾਂ 2008 'ਚ 'ਪੌਦਿਆਂ ਦੇ ਅਧਿਕਾਰਾਂ ਦਾ ਕਾਨੂੰਨ' ਪਾਸ ਕੀਤਾ ਹੈ। ਇਸ ਕਾਨੂੰਨ ਦਾ ਤੱਤਸਾਰ ਇਹ ਹੈ ਕਿ ਪੌਦਿਆਂ ਦੇ ਵੀ, ਆਪਣੀ ਸੁਰੱਖਿਆ ਦੇ ਨੈਤਿਕ ਤੇ ਕਾਨੂੰਨੀ ਅਧਿਕਾਰ ਹਨ, ਅਤੇ ਸਵਿਸ ਨਾਗਰਿਕਾਂ ਨੂੰ ਪੌਦਿਆਂ ਨਾਲ ਉਚਿੱਤ ਵਿਵਹਾਰ ਕਰਨਾ ਹੋਵੇਗਾ।

ਪਰ ਇਸ ਦਾ ਆਮ ਨਾਗਰਿਕ ਲਈ ਕੀ ਅਰਥ ਹੈ? ਜਦ ਸਾਨੂੰ ਉਸ ਵਧ ਰਹੇ ਸੰਕਟ ਬਾਰੇ ਸੋਚ ਵਿਚਾਰ ਕਰਨ ਲਈ ਕਿਹਾ ਜਾਂਦਾ ਹੈ ਜਿਹੜਾ ਪੌਦਿਆਂ ਲਈ ਖ਼ਤਰਾ ਬਣਿਆ ਹੋਇਆ ਹੈ, ਤਾਂ ਅਸੀਂ ਇਸ ਪ੍ਰਤੀ ਬੇਵਾਸਤਾ ਰਹਿਣ ਨੂੰ ਤਰਜ਼ੀਹ ਦਿੰਦੇ

ਹਾਂ। ਪ੍ਰੰਤੂ ਸੁਆਲ ਇਹ ਹੈ ਕਿ ਕੀ ਸਾਨੂੰ ਉਨ੍ਹਾਂ ਮੂਕ ਪ੍ਰਾਣੀਆਂ ਪ੍ਰਤੀ ਕੋਈ ਸਰੋਕਾਰ ਨਹੀਂ ਰੱਖਣਾ ਬਣਦਾ ਜਿਨ੍ਹਾਂ ਨੇ ਬਨਸਪਤੀ-ਪ੍ਰਾਣੀ ਸਾਂਝ ਬਣਨ ਦੇ ਪਹਿਲੇ ਹੀ ਦਿਨ ਤੋਂ ਕੁਦਰਤੀ ਤੇ ਮਾਨਵ-ਨਿਰਮਤ ਖ਼ਤਰਿਆਂ ਦਾ ਸਾਹਮਣਾ ਕਰਦੇ ਹੋਏ ਆਪਣੇ ਆਪ ਨੂੰ ਜਿਉਂਦੇ ਰੱਖਿਆ ਹੈ? ਇੱਕ ਮੁੱਦਾ ਹੋਰ ਵੀ ਹੈ। ਹੁਣ ਜਦ ਸਾਨੂੰ ਇਹ ਪਤਾ ਹੈ ਕਿ ਪੌਦਿਆਂ ਅੰਦਰ ਵੀ ਭਾਵਨਾਵਾਂ ਹੁੰਦੀਆਂ ਹਨ ਤੇ ਉਹ ਪ੍ਰਾਣੀਆਂ ਵਾਂਗ ਬੁੱਧੀ ਵੀ ਰਖਦੇ ਹਨ ਤਾਂ ਕੀ ਇਹ ਕਹਿਣਾ ਵਾਜ਼ਬ ਹੋਵੇਗਾ ਕਿ ਪ੍ਰਾਣੀਆਂ ਦੀ ਬੇਵਜ਼ਾਹ ਹੱਤਿਆ ਕਰਨ ਤੋਂ ਬਚਣ ਲਈ ਸ਼ਾਕਾਹਾਰ ਅਪਣਾਇਆ ਜਾਵੇ? ਕੀ ਇਹ ਕਰੂਰਤਾ ਨਹੀਂ ਹੈ, ਜਦਕਿ ਅਸੀਂ ਇਸ 'ਤੇ ਸਹਿਮਤ ਹਾਂ ਕਿ ਪੌਦੇ, ਪ੍ਰਾਣੀ ਜਗਤ ਦਾ ਹੀ ਸਮਰੂਪ ਹੈ?

### ਸਮਾਪਤੀ ਟਿੱਪਣੀ :

ਜੇ ਅਸੀਂ ਇਨ੍ਹਾਂ ਸਾਰੀਆਂ ਵਿਚਾਰ-ਚਰਚਾਵਾਂ ਨੂੰ ਪਾਸੇ ਵੀ ਰੱਖ ਦੇਈਏ ਕਿ ਕੀ ਪੌਦਿਆਂ ਅੰਦਰ ਬੁੱਧੀ ਜਾਂ ਸੰਵੇਦਨਾ ਹੁੰਦੀ ਹੈ ਜਾਂ ਮਨੁੱਖਾਂ ਵਾਂਗ ਆਪਣੀ ਹੋਂਦ ਕਾਇਮ ਰੱਖਣ ਲਈ ਕੀ ਉਨ੍ਹਾਂ ਦੇ ਵੀ ਕੋਈ ਅਧਿਕਾਰ ਹੋਣੇ ਚਾਹੀਦੇ ਹਨ, ਫਿਰ ਵੀ ਅਸੀਂ ਇਸ ਸਹਿਜ ਹਕੀਕਤ ਨੂੰ ਨਜ਼ਰਅੰਦਾਜ ਨਹੀਂ ਕਰ ਸਕਦੇ ਕਿ ਜੇ ਪੌਦਿਆਂ ਦੀ ਹੋਂਦ ਮਿਟ ਗਈ ਤਾਂ ਸਾਡੀ ਹੋਂਦ ਵੀ ਨਾਲ ਹੀ ਮਿਟ ਜਾਵੇਗੀ।



**(ਸ੍ਰੋਤ: ਮਹੀਨਾਵਾਰ ਪੱਤ੍ਰਿਕਾ Dream 2047)**

**ਅਨੁਵਾਦ ਤੇ ਪੇਸ਼ਕਸ : ਯਸ਼ਪਾਲ**

---

## ਪ੍ਰਾਪਤ ਆਰਥਿਕ ਸਹਾਇਤਾ

**ਤਰਕਸ਼ੀਲ ਭਵਨ ਲਈ ਸਹਾਇਤਾ :**

**ਇਕਾਈ ਮੋਹਾਲੀ ਰਾਹੀਂ :**

1. ਰਾਜ ਕੁਮਾਰ, ਭਵਾਤ (ਮੋਹਾਲੀ) 2000-00
2. ਇੰਜੀ. ਬਲਵੀਰ ਸਿੰਘ, #1112, ਸੈਕਟਰ-79, ਮੋਹਾਲੀ 5000-00
3.ਅਮਨਦੀਪ ਸਿੰਘ ਸੋਨੀ, ਸੈਂਪਲੀ (ਫਤਿਹਗੜ੍ਹ ਸਾਹਿਬ) 5000-00
4. ਅਜੀਤ ਸਿੰਘ ਸਰਵਾਰਾ #2523, ਸੈਕਟਰ-69, ਮੋਹਾਲੀ (ਮਰਹੂਮ ਪੁੱਤਰ ਦੀ ਯਾਦ 'ਚ) 5000-00
5. ਮਹਿੰਦਰ ਸਿੰਘ, ਸੇਵਾ ਮੁਕਤ ਮੁੱਖ ਅਧਿਆਪਕ #2578, ਸੈਕਟਰ-69, ਮੋਹਾਲੀ (ਸੇਵਾ ਮੁਕਤੀ 'ਤੇ) 10000-00
6. ਐਮ.ਡੀ.ਐਸ. ਸੋਢੀ, #2265, ਫੇਜ਼-7, ਮੋਹਾਲੀ 5000-00
7. ਮਾ. ਕਰਨੈਲ ਸਿੰਘ ਅਬਰਾਵਾਂ, ਅਬਰਾਵਾਂ (ਮੋਹਾਲੀ) 3000-00
8. ਕਾਮਰੇਡ ਸੁਦਾਗਰ ਸਿੰਘ ਗਰੇਵਾਲ, #1260, ਫੇਜ਼-5, ਮੋਹਾਲੀ 10000-00
9. ਜਰਨੈਲ ਕ੍ਰਾਂਤੀ, ਵਿੱਤ ਮੁਖੀ, ਇਕਾਈ ਮੋਹਾਲੀ 5000-00
10. ਮਾ. ਰਜਿੰਦਰ ਭਦੌੜ ਵੱਲੋਂ ਪੋਤਰੀ ਦੇ ਜਨਮ ਦੀ ਖੁਸ਼ੀ ਵਿੱਚ 10000-00

**ਇਕਾਈ ਸੁਧਾਰ ਰਾਹੀਂ :**

1.ਸੰਤ ਰਾਮ, ਭ.ਸ.ਸ.ਸ.ਸ., ਰਾਏਕੋਟ 5000-00
2.ਜੀਵਨ ਦੇਵੀ, ਸ.ਮਿ.ਸ., ਜਾਗਪੁਰ 1500-00
3. ਪ੍ਰਿਤਪਾਲ ਸਿੰਘ, ਭ.ਸ.ਸ.ਸ.ਸ., ਰਾਏਕੋਟ 1000-00
4. ਓਮ ਪ੍ਰਕਾਸ਼, ਭ.ਸ.ਸ.ਸ.ਸ., ਰਾਏਕੋਟ 1000-00

**ਇਕਾਈ ਤਰਨ ਤਾਰਨ ਰਾਹੀਂ :**

ਜ਼ੋਨ ਮੀਡੀਆ ਮੁਖੀ ਰਜਵੰਤ ਬਾਗੜੀਆਂ ਵੱਲੋਂ ਆਪਣੀ ਬੇਟੀ ਹਰਲੀਨ ਕੌਰ ਦੇ ਐਮ.ਬੀ.ਬੀ.ਐਸ. ਪਹਿਲੇ ਸਾਲ ਵਿੱਚੋਂ ਚੰਗੇ ਅੰਕ ਲੈ ਕੇ ਪਾਸ ਹੋਣ 'ਤੇ 500-00

—0—

1. ਸੁਖਵੀਰ ਸਿੰਘ, ਮੌੜ ਖੁਰਦ 500-00
2. ਇੰਜ. ਦਵਿੰਦਰ ਸਿੰਘ ਸੰਗਰੂਰ 500-00
3. ਜਗਮੇਲ ਸਿੰਘ ਮਾਨਸਾ 500-00

**ਇਕਾਈ ਬਠਿੰਡਾ ਰਾਹੀਂ :**

ਬਲਵੀਰ ਸਿੰਘ, ਸੇਵਾ ਮੁਕਤ ਪੰਜਾਬੀ ਅਧਿਆਪਕ, ਕੁਟੀ ਪਿੰਡ (ਬਠਿੰਡਾ) 1000-00

**ਇਕਾਈ ਲੌਂਗੋਵਾਲ ਰਾਹੀਂ :**

ਪ੍ਰੋ. ਹਰਬੰਸ ਸਿੰਘ ਬਿਲਿੰਗ (ਪੰਜਾਬੀ ਵਿਭਾਗ, ਗੁਰੂ ਗੋਬਿੰਦ ਸਿੰਘ ਕਾਲਜ, ਸੰਘੇੜਾ) ਦੀ ਰਿਟਾਇਰਮੈਂਟ ਮੌਕੇ 5100-00 ਸਮੂਹ ਬਿਲਿੰਗ ਪਰਿਵਾਰ, ਬਰਨਾਲਾ ਵੱਲੋਂ

**ਇਕਾਈਆਂ ਨੂੰ ਸਹਾਇਤਾ :**

**ਇਕਾਈ ਬਠਿੰਡਾ ਨੂੰ :**

1.ਖੜਕ ਬਹਾਦਰ ਵੱਲੋਂ ਆਪਣੇ ਪੁੱਤਰ ਜੌਹਲਕ ਕੌਸ਼ਲ ਅਤੇ ਪੁੱਤਰੀ ਸ਼ਾਂਤੀ ਕੌਸ਼ਲ ਦੇ ਵਿਆਹ ਦੀ ਖੁਸ਼ੀ ਵਿੱਚ 500-00
2. ਪ੍ਰਿੰਸੀਪਲ ਸ.ਸ.ਸ.ਸ. ਖੇਮੂਆਣਾ (ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਇਨਾਮ ਵੰਡ ਸਮਾਰੋਹ 'ਤੇ) 500-00

**ਇਕਾਈ ਮਾਨਸਾ ਨੂੰ :**

ਮਨਜੀਤ ਕੌਰ (ਨਿਧਾਨ ਸਿੰਘ ਨਗਰ ਮਾਨਸਾ) (ਪੋਤੇ ਦੇ ਜਨਮ ਦੀ ਖੁਸ਼ੀ ਵਿੱਚ) 1100-00

**ਇਕਾਈ ਮੌੜ ਨੂੰ :**

ਅਵਤਾਰ ਸਿੰਘ ਮਾਸਟਰ, ਰਾਜਗੜ੍ਹ ਕੁੱਬੇ 2500-00
(ਆਪਣੇ ਬੇਟੇ ਯੁਵਰਾਜ ਸਿੰਘ ਦੇ ਐਮ.ਬੀ.ਬੀ.ਐਸ. ਵਿੱਚ ਦਾਖਲੇ ਦੀ ਖੁਸ਼ੀ 'ਤੇ)

# ਵਿਕਾਸ ਦਾ ਮਾਡਲ



ਹਿਮਾਂਸ਼ੂ ਕੁਮਾਰ

– ਵਿਕਾਸ ਦਾ ਮਤਲਬ
– ਹੋਰ ਅਮੀਰ ਹੋ ਜਾਣਾ।
– ਅਮੀਰ ਹੋ ਜਾਣਾ ਮਤਲਬ ?
– ਭਾਵ ਸਾਡੇ ਕੋਲ ਹਰ ਚੀਜ਼ ਦਾ ਵੱਧ ਹੋ ਜਾਣਾ। ਭਾਵ ਪੈਸਾ ਜ਼ਿਆਦਾ, ਜ਼ਮੀਨ ਜ਼ਿਆਦਾ, ਮਕਾਨ ਜ਼ਿਆਦਾ ਹੋ ਜਾਣਾ।
– ਹਾਂ ਜੀ।
– ਤੁਹਾਡਾ ਵਿਕਾਸ ਹੋ ਜਾਵੇਗਾ ਤਾਂ ਤੁਹਾਡੇ ਕੋਲ ਵੱਧ ਪੈਸਾ ਆ ਜਾਵੇਗਾ ਜਿਸ ਨਾਲ ਤੁਸੀਂ ਵੱਧ ਕਣਕ, ਸਬਜ਼ੀਆਂ, ਜ਼ਮੀਨ ਵਗੈਰਾ ਖਰੀਦ ਸਕਦੇ ਹੋ ?
– ਹਾਂ ਜੀ।
– ਕੀ ਤੁਹਾਡੇ ਲਈ ਕੁਦਰਤ ਨੇ ਜ਼ਿਆਦਾ ਜ਼ਮੀਨ ਬਣਾਈ ਹੈ ?
– ਨਹੀਂ ਜੀ, ਸਭ ਲਈ ਬਰਾਬਰ ਬਣਾਈ ਹੈ।
– ਤਾਂ ਤੁਹਾਡਾ ਵਿਕਾਸ ਕੁਦਰਤ ਦੇ ਨਿਯਮ ਦੇ ਵਿਰੁੱਧ ਹੋਇਆ ਨਾ ?
– ਹਾਂ, ਬਿਲਕੁਲ।
– ਜੋ ਲੋਕ ਬਹੁਤ ਮਿਹਨਤ ਕਰਦੇ ਹਨ, ਜਿਵੇਂ ਕਿਸਾਨ, ਮਜ਼ਦੂਰ। ਕੀ ਉਹ ਵੀ ਅਮੀਰ ਬਣ ਜਾਂਦੇ ਹਨ ?
– ਨਹੀਂ, ਉਹ ਅਮੀਰ ਨਹੀਂ ਬਣਦੇ।
– ਭਾਵ ਅਮੀਰ ਬਣਨ ਲਈ ਮਿਹਨਤੀ ਹੋਣਾ ਜ਼ਰੂਰੀ ਨਹੀਂ ਹੈ ?
– ਹਾਂ, ਉਸ ਲਈ ਦਿਮਾਗ ਦੀ ਜ਼ਰੂਰਤ ਹੁੰਦੀ ਹੈ।
– ਕੀ ਤੁਸੀਂ ਮੰਨਦੇ ਹੋ ਕਿ ਖੇਤੀ ਅਤੇ ਮਜ਼ਦੂਰੀ ਲਈ ਦਿਮਾਗ ਦੀ ਜ਼ਰੂਰਤ ਨਹੀਂ ?
– ਹਾਂ, ਨਹੀਂ ਹੈ।
– ਤੁਸੀਂ ਕਦੇ ਖੇਤੀ ਜਾਂ ਮਜ਼ਦੂਰੀ ਕੀਤੀ ਹੈ ?
– ਨਹੀਂ ਕੀਤੀ।
– ਫਿਰ ਤੁਹਾਨੂੰ ਕਿਵੇਂ ਪਤਾ ਕਿ ਖੇਤੀ ਅਤੇ ਮਜ਼ਦੂਰੀ ਲਈ ਦਿਮਾਗ ਦੀ ਲੋੜ ਨਹੀਂ ਹੈ ?
– ਕਿਉਂਕਿ ਮਜ਼ਦੂਰ-ਕਿਸਾਨ ਪੜ੍ਹੇ-ਲਿਖੇ ਨਹੀਂ ਹੁੰਦੇ।
– ਕਿਉਂਕਿ ਉਹਨਾਂ ਦੇ ਪਿੰਡਾਂ ਵਿੱਚ ਚੰਗੇ ਸਕੂਲ ਨਹੀਂ ਹੁੰਦੇ ਅਤੇ ਉਹਨਾਂ ਨੂੰ ਕੰਮ ਕਰਨਾ ਪੈਂਦਾ ਹੈ। ਇਸ ਲਈ ਉਹ ਸਕੂਲ ਨਹੀਂ ਜਾ ਪਾਉਂਦੇ।
– ਭਾਵ ਉਹਨਾਂ ਦਾ ਨਾ ਪੜ੍ਹਣਾ – ਉਹਨਾਂ ਦੇ ਸਥਾਨ ਅਤੇ ਜਨਮ ਦੇ ਕਾਰਣ ਹੁੰਦਾ ਹੈ।
– ਹਾਂ, ਜੀ।
– ਤਾਂ ਇਸ ਵਿੱਚ ਕੀ ਕਿਸਾਨਾਂ-ਮਜ਼ਦੂਰਾਂ ਦਾ ਦੋਸ਼ ਹੈ ?
– ਨਹੀਂ, ਉਹਨਾਂ ਦਾ ਦੋਸ਼ ਨਹੀਂ।
– ਜੇ ਉਹਨਾਂ ਦਾ ਦੋਸ਼ ਨਹੀਂ ਤਾਂ ਉਨ੍ਹਾਂ ਦਾ ਤੁਹਾਡੇ ਵਾਂਗ ਵਿਕਾਸ ਕਿਉਂ ਨਹੀਂ ਹੋਣਾ ਚਾਹੀਦਾ ?
– ਕਿਉਂਕਿ ਉਹ ਮੇਰੇ ਵਾਂਗ ਕੰਮ ਨਹੀਂ ਕਰ ਸਕਦੇ।
– ਤੁਸੀਂ ਕੀ ਕੰਮ ਕਰਦੇ ਹੋ ਜੋ ਮਜ਼ਦੂਰ-ਕਿਸਾਨ ਨਹੀਂ ਕਰ ਸਕਦੇ ?
– ਮੈਂ ਕੰਪਿਊਟਰ ’ਤੇ ਕੰਮ ਕਰਦਾ ਹਾਂ।
– ਤੁਸੀਂ ਘਰੇ ਕੰਪਿਊਟਰ ’ਤੇ ਕੰਮ ਕਰੋਗੇ ਤਾਂ ਅਮੀਰ ਹੋ ਜਾਵੋਗੇ ?
– ਨਹੀਂ, ਘਰੇ ਆਪਣਾ ਕੰਮ ਕਰਨ ਨਾਲ ਅਮੀਰ ਨਹੀਂ ਹੋਵਾਂਗੇ, ਉਸਦੇ ਲਈ ਸਾਨੂੰ ਕਿਸੇ ਕੰਪਿਊਟਰ ਕੰਪਨੀ ਵਿੱਚ ਕੰਮ ਕਰਨਾ ਪਵੇਗਾ।
– ਅੱਛਾ, ਤਾਂ ਕੰਪਨੀ ਤੁਹਾਨੂੰ ਪੈਸਾ ਦੇਵੇਗੀ, ਤਾਂ ਤੁਸੀਂ ਅਮੀਰ ਬਣੋਗੇ ?
– ਹਾਂ, ਕੰਪਨੀ ਦੇ ਪੈਸੇ ਨਾਲ ਮੇਰਾ ਵਿਕਾਸ ਹੋਵੇਗਾ।
– ਕੰਪਨੀ ਦੇ ਕੋਲ ਪੈਸਾ ਕਿੱਥੋਂ ਆਉਂਦਾ ਹੈ ?
– ਕੰਪਨੀ ਮਾਲ ਦਾ ਉਤਪਾਦਨ ਕਰਦੀ ਹੈ ਅਤੇ ਉਸ ਵਿੱਚੋਂ ਸਾਨੂੰ ਪੈਸਾ ਦਿੰਦੀ ਹੈ।
– ਕੰਪਨੀ ਮਾਲ ਬਣਾਉਂਦੀ ਹੈ ਤਾਂ ਉਸਦੇ ਲਈ ਜ਼ਮੀਨ, ਪਾਣੀ ਵਗੈਰਾ ਕਿੱਥੋਂ ਆਉਂਦਾ ਹੈ ?
– ਜ਼ਮੀਨ, ਪਾਣੀ ਤਾਂ ਕੰਪਨੀ ਨੂੰ ਸਰਕਾਰ ਦਿੰਦੀ ਹੈ।
– ਸਰਕਾਰ ਨੇ ਕੀ ਜ਼ਮੀਨ, ਪਾਣੀ ਆਪ ਬਣਾਇਆ ?
– ਨਹੀਂ, ਸਰਕਾਰ ਲੋਕਾਂ ਤੋਂ ਜ਼ਮੀਨ, ਪਾਣੀ ਲੈ ਕੇ ਕੰਪਨੀ ਨੂੰ ਦਿੰਦੀ ਹੈ।
– ਕੀ ਲੋਕ ਪਿਆਰ ਨਾਲ ਸਰਕਾਰ ਨੂੰ ਆਪਣਾ ਜ਼ਮੀਨ, ਪਾਣੀ ਦਿੰਦੇ ਹਨ ?
– ਨਹੀਂ, ਲੋਕ ਪਿਆਰ ਨਾਲ ਨਹੀਂ ਦਿੰਦੇ। ਸਰਕਾਰ ਪੁਲਿਸ ਭੇਜ ਕੇ ਲੋਕਾਂ ਤੋਂ ਜ਼ਮੀਨ, ਪਾਣੀ ਖੋਹਦੀ ਹੈ।
– ਅੱਛਾ, ਜਿੰਨ੍ਹਾਂ ਦਾ ਜ਼ਮੀਨ, ਪਾਣੀ ਖੋਹ ਕੇ ਸਰਕਾਰ ਕੰਪਨੀ ਨੂੰ ਦਿੰਦੀ ਹੈ ਤਾਂ ਓਹ ਬਹੁਤ ਅਮੀਰ ਲੋਕ ਹੁੰਦੇ ਹੋਣਗੇ ?
– ਓਏ ਨਹੀਂ, ਸਰਕਾਰ ਤਾਂ ਗਰੀਬਾਂ ਦੀ ਜ਼ਮੀਨ, ਪਾਣੀ ਖੋਹ

ਕੇ ਕੰਪਨੀ ਨੂੰ ਦਿੰਦੀ ਹੈ।
– ਅੱਛਾ, ਮਤਲਬ ਤੁਹਾਡਾ ਵਿਕਾਸ ਉਦੋਂ ਹੁੰਦਾ ਹੈ, ਜਦੋਂ ਗਰੀਬਾਂ ਦੀ ਜ਼ਮੀਨ ਖੋਹੀ ਜਾਵੇ।
– ਹਾਂ ਜੀ, ਬਿਲਕੁਲ।
– ਮਤਲਬ ਤੁਹਾਡੇ ਵਿਕਾਸ ਲਈ ਤੁਹਾਨੂੰ ਗਰੀਬ ਦੀ ਜ਼ਮੀਨ ਚਾਹੀਦੀ ਹੈ ?
– ਹਾਂ ਜੀ।
– ਜ਼ਮੀਨ ਖੋਹਣ ਲਈ ਪੁਲਿਸ ਵੀ ਚਾਹੀਦੀ ਹੈ ?
– ਹਾਂ ਜੀ, ਪੁਲਿਸ ਵੀ ਚਾਹੀਦੀ ਹੈ।
– ਨਿਹੱਥੀ ਜਾਂ ਹਥਿਆਰਬੰਦ ਪੁਲਿਸ ?
– ਨਿਹੱਥੀ ਪੁਲਿਸ ਕਿਸ ਕੰਮ ਦੀ, ਹਥਿਆਰਬੰਦ ਪੁਲਿਸ ਚਾਹੀਦੀ ਹੈ।
– ਭਾਵ ਤੁਹਾਡੇ ਵਿਕਾਸ ਲਈ ਬੰਦੂਕਾਂ ਵੀ ਚਾਹੀਦੀਆਂ ਹਨ।
– ਹਾਂ ਜੀ, ਬੰਦੂਕਾਂ ਵੀ ਚਾਹੀਦੀਆਂ ਹਨ।
– ਮਤਲਬ ਤੁਸੀਂ ਸਰਕਾਰੀ ਹਿੰਸਾ ਬਿਨ੍ਹਾਂ ਵਿਕਾਸ ਨਹੀਂ ਕਰ ਸਕਦੇ ?
– ਹਾਂ, ਨਹੀਂ ਹੋ ਸਕਦਾ।
– ਤਾਂ, ਤੁਸੀਂ ਇਸ ਸਰਕਾਰੀ ਹਿੰਸਾ ਦਾ ਸਮਰਥਨ ਕਰਦੇ ਹੋ ?
– ਹਾਂ, ਵਿਕਾਸ ਕਰਨਾ ਹੈ ਤਾਂ ਹਿੰਸਾ ਤਾਂ ਹੋਵੇਗੀ ਹੀ।
– ਜੇ ਤੁਹਾਡੀ ਇਸ ਹਿੰਸਾ ਕਾਰਣ ਗਰੀਬ ਵੀ ਤੁਹਾਡੀ ਪੁਲਿਸ ਨਾਲ ਲੜਣ ਲੱਗਣ ਤਾਂ ਤੁਸੀਂ ਕੀ ਕਰੋਗੇ ?
– ਅਸੀਂ ਹੋਰ ਵੀ ਵੱਧ ਪੁਲਿਸ ਭੇਜਾਂਗੇ।
– ਜੇ ਗਰੀਬ ਹੋਰ ਵੀ ਵੱਧ ਜ਼ੋਰ ਨਾਲ ਲੜਣ ਲੱਗਣ ਤਾਂ ਤੁਸੀਂ ਕੀ ਕਰੋਗੇ ?
– ਤਾਂ ਅਸੀਂ ਸੈਨਾ ਭੇਜ ਦੇਵਾਂਗੇ।
– ਯਾਨਿ ਤੁਸੀਂ ਆਪਣੇ ਹੀ ਦੇਸ਼ ਦੇ ਗਰੀਬਾਂ ਖਿਲਾਫ਼ ਦੇਸ਼ ਦੀ ਫੌਜ ਦੀ ਵਰਤੋਂ ਕਰੋਗੇ ?
– ਕਿਉਂ ਨਹੀਂ ਕਰਾਂਗੇ...... ਅਸੀਂ ਵਿਕਾਸ ਲਈ ਫੌਜ ਦੀ ਵਰਤੋਂ ਜ਼ਰੂਰ ਕਰਾਂਗੇ।
– ਦੇਸ਼ ਦੀ ਸੈਨਾ ਦੇਸ਼ ਦੇ ਗਰੀਬਾਂ ਨੂੰ ਹੀ ਮਾਰੇਗੀ ਤਾਂ ਇਸ ਨੂੰ ਗ੍ਰਹਿ-ਯੁੱਧ ਨਹੀਂ ਮੰਨਿਆ ਜਾਵੇਗਾ ?
– ਹਾਂ, ਅਸੀਂ ਵਿਕਾਸ ਲਈ ਕੋਈ ਵੀ ਯੁੱਧ ਲੜ ਸਕਦੇ ਹਾਂ। ਸਾਡੇ ਪ੍ਰਧਾਨ ਮੰਤਰੀ ਨੇ ਕਿਹਾ ਕਿ ਜੋ ਸਾਡੇ ਵਿਕਾਸ ਵਿੱਚ ਰੁਕਾਵਟ ਬਣਦਾ, ਉਹ ਅੱਤਵਾਦੀ ਹੈ।
– ਓ ਹੋ, ਤਾਂ ਤੁਸੀਂ ਆਪਣੇ ਵਿਕਾਸ ਲਈ ਦੇਸ਼ ਵਾਸੀਆਂ ਵਿਰੁੱਧ ਸੈਨਾ ਦੀ ਵਰਤੋਂ ਕਰੋਗੇ।
– ਹਾਂ, ਜ਼ਰੂਰ ਕਰਾਂਗੇ।
– ਕੀ ਇਸ ਦਿਨ ਲਈ ਦੇਸ਼ 'ਆਜ਼ਾਦ' ਹੋਇਆ ਸੀ ਕਿ ਇੱਕ ਦਿਨ ਇਸ ਦੇਸ਼ ਦੇ ਖੁਸ਼ਹਾਲ ਲੋਕ ਦੇਸ਼ ਦੇ ਗਰੀਬਾਂ ਖਿਲਾਫ਼ ਫੌਜ ਦੀ ਵਰਤੋਂ ਕਰਨਗੇ ?
– ਹਾਂ, ਵਿਕਾਸ ਲਈ ਅਸੀਂ ਕੁੱਝ ਵੀ ਕਰਾਂਗੇ।
– ਗਰੀਬ ਲੋਕਾਂ ਵਿਰੁੱਧ ਫੌਜ, ਪੁਲਿਸ ਦੀ ਵਰਤੋਂ ਕਰੋਗੇ ?
– ਹਾਂ, ਜ਼ਰੂਰ ਕਰਾਂਗੇ...... ਜ਼ਰੂਰ ਕਰਾਂਗੇ।
(ਤਾਂ ਦੋਸਤੋ ! ਇਹ ਹੈ ਵਿਕਾਸ ਦਾ ਸਾਡਾ ਮਾਡਲ......)

**(ਪੰਜਾਬੀ ਅਨੁਵਾਦ : ਅਦਾਰਾ)**

## ਕਿਹੜੇ ਦਿਨ...... ਕੀ

**5 ਸਤੰਬਰ** : ਕੌਮੀ ਅਧਿਆਪਕ ਦਿਵਸ
**5 ਸਤੰਬਰ** : ਪ੍ਰਗਤੀਸ਼ੀਲ ਵਿਚਾਰਾਂ ਦੀ ਧਾਰਨੀ, ਬੇਬਾਕ ਲੇਖਣੀ ਲਈ ਜਾਣੀ-ਪਛਾਣੀ ਸ਼ਖਸੀਅਤ, ਕੰਨੜ੍ਹ ਹਫ਼ਤਾਵਾਰੀ ਅਖ਼ਬਾਰ 'ਲੰਕੇਸ਼ ਪੱਤ੍ਰਿਕਾ' ਦੀ ਸੰਪਾਦਕ ਗੌਰੀ ਲੰਕੇਸ਼ ਦੀ ਫਾਸ਼ੀਵਾਦੀਆਂ ਵੱਲੋਂ ਗੋਲੀਆਂ ਮਾਰ ਕੇ ਸ਼ਹਾਦਤ (2017)
**8 ਸਤੰਬਰ** : ਜਨਮ ਰੂਸੀ ਲੇਖਕ ਰਸੂਲ ਹਮਜਾਤੋਵ (ਲੇਖਕ 'ਮੇਰਾ ਦਾਗਿਸਤਾਨ') (1923)
**8 ਸਤੰਬਰ** : ਕੌਮਾਂਤਰੀ ਸਾਖਰਤਾ ਦਿਵਸ
**9 ਸਤੰਬਰ** : ਚੀਨ ਦੇ ਕਮਿਊਨਿਸਟ ਆਗੂ ਮਾਓ-ਜੇ-ਤੁੰਗ ਦਾ ਦਿਹਾਂਤ (1976)
**9 ਸਤੰਬਰ** : ਜਨਮ ਮਹਾਨ ਰੂਸੀ ਲੇਖਕ ਲੀਓ ਟਾਲਸਟਾਏ (1828)
**13 ਸਤੰਬਰ** : ਸ਼ਹੀਦ ਜਤਿੰਦਰ ਨਾਥ ਦਾਸ ਦੀ ਜੇਲ੍ਹ 'ਚ ਭੁੱਖ ਹੜਤਾਲ ਦੇ 63ਵੇਂ ਦਿਨ ਸ਼ਹੀਦੀ (1929)
**16 ਸਤੰਬਰ** : ਸੰਸਾਰ ਓਜ਼ੋਨ ਦਿਵਸ
**16 ਸਤੰਬਰ** : ਪ੍ਰਮਾਣੂ ਸਿਧਾਂਤ ਦੇਣ ਵਾਲੇ ਵਿਗਿਆਨੀ ਜੌਹਨ ਡਾਲਟਨ ਦਾ ਜਨਮ (1766)
**16 ਸਤੰਬਰ** : ਜਨਮ (ਨਾਟਕਕਾਰ ਗੁਰਸ਼ਰਨ ਸਿੰਘ) (1929)
**18 ਸਤੰਬਰ** : ਡਾ. ਅਬਰਾਹਮ ਟੀ. ਕਾਵੂਰ ਦਾ ਦਿਹਾਂਤ (1978)
**23 ਸਤੰਬਰ** : ਨੈਪਚੂਨ ਗ੍ਰਹਿ ਦੀ ਖ਼ੋਜ (1846)
**28 ਸਤੰਬਰ** : ਜਨਮ ਦਿਨ ਸ਼ਹੀਦ ਭਗਤ ਸਿੰਘ (1907)
**9 ਅਕਤੂਬਰ** : ਇਨਕਲਾਬੀ ਚੀ ਗੁਵੇਰਾ ਦਾ ਬੋਲੀਵੀਆ ਵਿੱਚ ਕਤਲ (1967)
**16 ਅਕਤੂਬਰ** : ਵਿਸ਼ਵ ਖੁਰਾਕ ਦਿਵਸ
**16 ਅਕਤੂਬਰ** : ਭਾਰਤੀ ਮੂਲ ਦੇ ਵਿਗਿਆਨੀ ਹਰਗੋਬਿੰਦ ਖੁਰਾਨਾ ਨੇ ਨੋਬਲ ਇਨਾਮ ਹਾਸਲ ਕੀਤਾ (1968)

# ਰਵਾਂਡਾ ਤੋਂ ਸਿੱਖਣ ਦੀ ਲੋੜ



**ਜਸਵੰਤ ਮੋਹਾਲੀ**

ਪਿਛਲੇ ਦਿਨੀਂ ਸੋਸ਼ਲ ਮੀਡੀਆ 'ਤੇ ਇਕ ਪੋਸਟ ਵਾਇਰਲ ਹੋਈ। ਰਵਾਂਡਾ ਦੇ ਰਾਸ਼ਟਰਪਤੀ ਨੇ ਖੁੰਬਾਂ ਵਾਂਗ ਉੱਗ ਰਹੇ ਚਰਚ ਬੰਦ ਕਰਨ ਦਾ ਫੈਸਲਾ ਲੈ ਲਿਆ। ਅੱਜ-ਕੱਲ੍ਹ ਇਹ ਜ਼ਰੂਰੀ ਹੋ ਗਿਆ ਹੈ ਕਿ ਸੋਸ਼ਲ ਮੀਡੀਆ ਤੇ ਆਈ ਕਿਸੇ ਵੀ ਪੋਸਟ ਨੂੰ ਅੱਗੇ ਭੇਜਣ ਤੋਂ ਪਹਿਲਾਂ ਉਸ ਖਬਰ ਦੀ ਪੁਸ਼ਟੀ ਕਰ ਲਈ ਜਾਵੇ। ਅਖਬਾਰ 'ਜ਼ਾਮਬੀਅਨ ਅਬਜ਼ਰਵਰ' ਅਤੇ ਬੀ.ਬੀ.ਸੀ. ਦੇ ਇੰਟਰਨੈੱਟ ਸਫਿਆਂ ਤੇ ਇਸ ਨੂੰ ਵਿਸਥਾਰ ਨਾਲ ਪੇਸ਼ ਕੀਤਾ ਗਿਆ ਸੀ। ਪੇਸ਼ ਹਨ ਉਸਦੇ ਕੁੱਝ ਅੰਸ਼:

ਰਵਾਂਡਾ ਦੇ ਰਾਸ਼ਟਰਪਤੀ ਪੌਲ ਕਾਗਮੇ ਨੇ ਇਕ ਬਿਆਨ ਜਾਰੀ ਕਰਕੇ ਦੇਸ਼ ਦੇ ਤਕਰੀਬਨ 6000 ਚਰਚ ਅਤੇ 600 ਮਸਜਿਦਾਂ ਬੰਦ ਕਰ ਦਿੱਤੀਆਂ।ਉਨ੍ਹਾਂ ਕਿਹਾ ਕਿ ਇਹ ਲੋਕ ਰਵਾਂਡਾ ਦੇ ਨਾਗਰਿਕਾਂ ਦੀ ਆਸਥਾ ਨਾਲ ਖੇਡ ਰਹੇ ਹਨ। ਰਾਸ਼ਟਰਪਤੀ ਨੂੰ ਇਹ ਜਾਣਕੇ ਹੈਰਾਨੀ ਹੋਈ ਕਿ ਸਿਰਫ਼ ਰਾਜਧਾਨੀ ਕਾਇਗਲੀ ਵਿੱਚ ਹੀ 700 ਚਰਚ ਖੁੱਲ ਚੁੱਕੇ ਹਨ। ਧਾਰਮਿਕ ਅਦਾਰਿਆਂ ਬਾਰੇ ਕਾਨੂੰਨ ਵਿੱਚ ਸੋਧ ਕੀਤੀ ਗਈ। (ਰਵਾਂਡਾ ਵਿਚ 80% ਇਸਾਈ ਵੱਸੋਂ ਹੈ) ਦੇਸ਼ ਵਿਚ ਸਾਫ ਪਾਣੀ ਦੀ ਥੁੜ ਹੈ। ਵੱਡੀ ਗਿਣਤੀ ਵਿੱਚ ਖੁੱਲ੍ਹਦੇ ਜਾ ਰਹੇ ਚਰਚਾਂ ਬਾਰੇ ਰਾਸ਼ਟਰਪਤੀ ਨੇ ਵਿਅੰਗ ਨਾਲ ਪੁੱਛਿਆ "ਕੀ ਇਹ ਪਾਣੀ ਦੇਣ ਵਾਲੇ ਖੂਹ ਹਨ ? ਏਨੀਆਂ ਫੈਕਟਰੀਆਂ ਨਹੀਂ ਜਿੰਨੇ ਚਰਚ ਹਨ। ਸਾਨੂੰ ਏਨੇ ਪੂਜਾ ਘਰਾਂ ਦੀ ਲੋੜ ਨਹੀਂ।" ਰਵਾਂਡਾ ਗਵਰਨੈਂਸ ਬੋਰਡ ਦਾ ਵੀ ਕਹਿਣਾ ਹੈ ਕਿ ਚਰਚ ਦੇ ਪਾਦਰੀਆਂ ਦੇ ਧੋਖਾਧੜੀ ਦੇ ਮਾਮਲੇ ਵਧਦੇ ਜਾ ਰਹੇ ਹਨ। ਇਹ ਗਰੀਬ ਸ਼ਰਧਾਲੂਆਂ ਦੀ ਲੁੱਟ ਕਰਦੇ ਹਨ। ਸਰਕਾਰ ਆਮ ਲੋਕਾਂ ਦੀ ਪੂਜਾ-ਪਾਠ ਕਰਨ ਦੀ ਆਜ਼ਾਦੀ ਦੀ ਕਦਰ ਕਰਦੀ ਹੈ ਪਰ ਪਹਿਲਾਂ ਲੋਕਾਂ ਦੀ ਜ਼ਿੰਦਗੀ ਸੁਰੱਖਿਅਤ ਹੋਵੇ।

ਕੁੱਝ ਇਸਾਈ ਪ੍ਰਚਾਰਕਾਂ ਨੇ ਇਸਨੂੰ ਧਾਰਮਿਕ ਆਜ਼ਾਦੀ ਦੇ ਵਿਰੁੱਧ ਦੱਸਿਆ। ਕਈ ਸ਼ਰਧਾਲੂਆਂ ਨੇ ਇਸਦਾ ਵਿਰੋਧ ਵੀ ਕੀਤਾ। ਵਿਰੋਧ ਕਰਨ ਵਾਲੇ ਛੇ ਨਾਗਰਿਕਾਂ ਅਤੇ ਪਾਦਰੀ ਬਿਸ਼ਪ ਰੁਗਾਗੀ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ।

ਅਖ਼ਬਾਰ ਲਿਖਦਾ ਹੈ ਕਿ ਇੱਕ ਧਾਰਮਿਕ ਪ੍ਰਚਾਰਕ ਆਗੂ ਬਣ ਬਹਿੰਦਾ ਹੈ ਅਤੇ ਪ੍ਰਚਾਰਣ ਲਗਦਾ ਹੈ ਕਿ ਪ੍ਰਭੂ ਨੇ ਉਸਨੂੰ ਅਜਿਹਾ ਕਰਨ ਦਾ ਹੁਕਮ ਕੀਤਾ ਹੈ। ਉਹ ਲੋਕਾਂ ਦੇ ਦੁੱਖ ਹਰਨ ਦਾ ਦਾਅਵਾ ਕਰਦਾ ਹੈ। ਜਲਦੀ ਹੀ ਉਹ ਸ਼ਰਧਾਲੂਆਂ ਦੀ ਗਰੀਬੀ ਦੂਰ ਕਰਦਾ-ਕਰਦਾ ਖ਼ੁਦ ਅਮੀਰ ਬਣ ਜਾਂਦਾ ਹੈ ਤੇ ਸ਼ਰਧਾਲੂ ਗਰੀਬੀ ਦੀ ਜਿੱਲਣ ਵਿੱਚ ਫਸੇ ਰਹਿੰਦੇ ਹਨ। ਇਹ ਕਾਰੋਬਾਰ ਏਨਾ ਚੱਲ ਨਿੱਕਲਿਆ ਹੈ ਕਿ ਹੁਣ ਤਾਂ ਛੋਟੇ-ਛੋਟੇ ਟੈਂਟ ਲਗਾਕੇ ਚਰਚ ਖੋਲ੍ਹ ਲਏ ਗਏ ਹਨ। ਜਗ੍ਹਾ ਘੱਟ ਤੇ ਭੀੜ ਜ਼ਿਆਦਾ ਹੈ। ਇਹ ਸਭ ਇੱਕ ਘੜਮੱਸ ਦਾ ਰੂਪ ਲੈ ਗਿਆ ਹੈ ਜਿੱਥੇ ਆਮ ਨਾਗਰਿਕ ਦੀ ਜ਼ਿੰਦਗੀ ਖਤਰੇ ਵਿੱਚ ਹੈ। ਅਫਰੀਕਾ ਦੇ ਕੁੱਝ ਹਿੱਸਿਆਂ ਵਿੱਚ ਵੀ ਤੇਜ਼ੀ ਨਾਲ ਚਰਚ ਖੁੱਲ੍ਹ ਰਹੇ ਹਨ ਜਿੱਥੇ ਚੁਸਤ ਪਾਦਰੀਆਂ ਦੁਆਰਾ ਚਮਤਕਾਰ ਦਿਖਾਏ ਜਾਂਦੇ ਹਨ ਅਤੇ ਅਖੌਤੀ ਆਤਮਾ ਪ੍ਰਗਟ ਕੀਤੀ ਜਾਂਦੀ ਹੈ। ਕੁੱਝ ਆਮ ਨਾਗਰਿਕਾਂ ਦਾ ਕਹਿਣਾ ਹੈ ਕਿ ਇਹ ਲੋਕ ਸਾਰੀ ਰਾਤ ਉੱਚੀ ਆਵਾਜ਼ ਵਿੱਚ ਸਪੀਕਰ ਲਾਕੇ ਸ਼ੋਰ ਮਚਾਉਂਦੇ ਰਹਿੰਦੇ ਹਨ।

ਗਵਰਨੈਂਸ ਬੋਰਡ ਦੇ ਮੁਖੀ ਦਾ ਕਹਿਣਾ ਹੈ ਕਿ ਅਸੀਂ ਸਿਹਤ ਤੇ ਸੁਰੱਖਿਆ ਦੇ ਮੱਦੇਨਜ਼ਰ ਕੁਝ ਨਿਯਮ ਚਰਚਾਂ ਬਾਰੇ ਤੈਅ ਕੀਤੇ ਹਨ। ਪਰ ਇਹ ਯਕੀਨੀ ਬਣਾਇਆ ਜਾਏਗਾ ਕਿ ਇਹ ਧੋਖਾਧੜੀ ਦੇ ਅੱਡੇ ਨਾ ਬਨਣ।

ਦੇਸ਼ ਦੇ ਮੁਸਲਿਮ ਭਾਈਚਾਰੇ ਦੇ ਆਗੂ ਨੇ ਦੱਸਿਆ ਕਿ ਰਾਜਧਾਨੀ ਵਿੱਚ ਕੋਈ ਸੌ ਮਸਜਿਦਾਂ ਨੂੰ ਵੀ ਬੰਦ ਕੀਤਾ ਗਿਆ ਹੈ। ਉਹ ਕਹਿੰਦਾ ਹੈ ਕਿ ਹੁਣ ਅਸੀਂ ਨਵੇਂ ਮਾਪਦੰਡਾਂ ਮੁਤਾਬਕ ਚੱਲਣ ਦੀ ਕੋਸ਼ਿਸ਼ ਕਰ ਰਹੇ ਹਾਂ।

ਬਹੁ ਗਿਣਤੀ ਆਮ ਨਾਗਰਿਕਾਂ ਦਾ ਮੰਨਣਾ ਹੈ ਕਿ ਧਾਰਮਿਕ ਸਥਾਨ ਸੁਰੱਖਿਅਤ ਵੀ ਹੋਣ ਅਤੇ ਸ਼ੋਰ-ਸ਼ਰਾਬੇ ਤੋਂ ਮੁਕਤ ਵੀ ਹੋਣ। ਟੀ.ਵੀ. ਚੈਨਲਾਂ 'ਤੇ ਇਹ ਵੀ ਚਰਚਾ ਹੈ ਕਿ ਭੜਕਾਊ ਪ੍ਰਚਾਰ ਕਰਨ ਵਾਲੇ ਆਗੂਆਂ 'ਤੇ ਵੀ ਕਾਨੂੰਨੀ ਕਾਰਵਾਈ ਹੋਣੀ ਚਾਹੀਦੀ ਹੈ ਅਤੇ ਉਨ੍ਹਾਂ ਉੱਪਰ ਅੱਗੇ ਤੋਂ ਅਜਿਹਾ ਪ੍ਰਚਾਰ ਕਰਨ 'ਤੇ ਰੋਕ ਲਾਉਣੀ ਚਾਹੀਦੀ ਹੈ।

ਰਾਜਧਾਨੀ ਦੇ ਐਂਗਲੀਕਨ ਚਰਚ ਚ ਹਾਜ਼ਰੀ ਭਰਨ ਵਾਲੇ ਚਾਰਲਸ ਮੁਰਿੰਜ਼ੀ ਦਾ ਕਹਿਣਾ ਹੈ ਕਿ ਪਾਦਰੀ ਲਾਲਚੀ ਹੋ ਗਏ ਹਨ ਅਤੇ ਉਹ ਸ਼ਰਧਾਲੂਆਂ ਦੀ ਲੁੱਟ ਕਰਦੇ ਹਨ। ਇਨ੍ਹਾਂ 'ਤੇ ਨਜ਼ਰ ਰੱਖਣੀ ਸਰਕਾਰ ਦੀ ਜ਼ਿੰਮੇਵਾਰੀ ਹੈ।

ਸਾਡਾ ਦੇਸ਼ ਰਵਾਂਡਾ ਵਾਲੀਆਂ ਇਨ੍ਹਾਂ ਸਾਰੀਆਂ ਅਲਾਮਤਾਂ ਤੋਂ ਬੇਹੱਦ ਪੀੜਤ ਹੈ। ਧਾਰਮਿਕ ਸਥਾਨਾਂ ਤੇ ਭੀੜ-ਭੜੱਕਾ ਹੈ, ਭੀੜਾਂ ਥੱਲੇ ਦੱਬਕੇ ਅਨੇਕਾਂ ਜਾਨਾਂ ਜਾ ਚੁੱਕੀਆਂ ਹਨ। ਸਾਰੇ ਧਰਮ ਸ਼ੋਰ-ਸ਼ਰਾਬਾ ਕਰਨ ਦਾ ਹੱਕ ਸਮਝਦੇ ਹਨ। ਧਾਰਮਿਕ ਸਥਾਨਾਂ 'ਤੇ ਲੁੱਟਾਂ-ਖੋਹਾਂ ਆਮ ਹਨ। ਧਰਮ ਦੇ ਨਾਂ 'ਤੇ ਦੰਗੇ ਕਰਾਉਣਾ, ਰੋਜ਼-ਰੋਜ਼ ਭੜਕਾਊ ਬਿਆਨ ਦੇਣਾ ਆਮ ਗੱਲ ਹੈ। ਕੀ ਸਾਡੇ ਰਾਜਨੀਤਕ ਆਗੂ ਰਵਾਂਡਾ ਤੋਂ ਸਿੱਖਿਆ ਲੈਕੇ ਧਰਮ ਦੇ ਨਾਮ 'ਤੇ ਹੁੰਦੀ ਲੁੱਟ ਨੂੰ ਰੋਕਣ ਲਈ ਸਖਤ ਫੈਸਲੇ ਲੈਣਗੇ ?

**98555-30721**

## 'ਪੂਜਾ ਪਾਠ' ਤੇ 'ਰੱਬ'

ਅਮਰੀਕਾ ਨੂੰ ਵੇਖ ਕੇ ਇੰਝ ਪ੍ਰਤੀਤ ਹੁੰਦਾ ਹੈ ਕਿ ਜਿਹੜਾ 'ਪੂਜਾ-ਪਾਠ' ਅਸੀਂ ਕਰਦੇ ਹਾਂ, ਉਸ ਦਾ ਫਲ ਅਮਰੀਕਨ ਲੋਕ ਭੋਗ ਰਹੇ ਹਨ। ਅਮਰੀਕਾ ਦੀ ਅਮੀਰੀ ਨੂੰ ਵੇਖ ਕੇ ਉਤਨੀ ਹੈਰਾਨੀ ਨਹੀਂ ਹੋਈ , ਜਿਤਨਾ ਭਾਰਤ ਦੀ ਗਰੀਬੀ ਦਾ ਡੂੰਘਾ ਅਹਿਸਾਸ ਹੋਇਆ। ਅਸੀਂ ਜੂਨ ਹੰਢਾਉਣ ਆਏ ਹਾਂ, ਸਾਡਾ ਉਦੇਸ਼ ਜੀਵਨ ਨੂੰ ਮਾਣਨਾ ਨਹੀਂ, ਇਸ ਦੁਰਲੱਭ ਜੀਵਨ ਨੂੰ ਪ੍ਰਭੂ ਭਗਤੀ ਵਿਚ ਲਾਉਣਾ ਹੈ, ਉਸ ਦਾ 'ਭਾਣਾ ਮੰਨਣਾ' ਹੈ, ਇਸ ਜੀਵਨ ਨੂੰ ਅਗਲਾ ਜੀਵਨ ਸੰਵਾਰਨ ਲਈ ਵਰਤਣਾ ਹੈ।



ਅਮਰੀਕਾ ਦੀ ਅਮੀਰੀ ਉਥੋਂ ਦੀ ਵਿਸ਼ਾਲਤਾ, ਅਤੇ ਉਸ ਥਾਂ ਦੀ ਸੁੰਦਰਤਾ ਨੂੰ ਵੇਖ ਕੇ ਭਾਰਤ ਦੀ ਗਰੀਬੀ ਦੇ ਕਾਰਨ ਨੂੰ ਸਮਝਣ ਵਿੱਚ ਬਹੁਤੀ ਦੇਰ ਨਹੀਂ ਲਗਦੀ। ਸਾਡਾ 'ਰੱਬ' ਵੀ ਸਾਡੀ ਗਰੀਬੀ ਵਿਚ ਸਾਡਾ ਭਾਈਵਾਲ ਹੈ। .ਅਮਰੀਕਾ ਪਹੁੰਚ ਕੇ ਮੈਨੂੰ ਸਭ ਤੋਂ ਪਹਿਲਾਂ ਭਾਰਤ ਦਾ ਮੁਹੰਮਦ ਇਕਬਾਲ ਯਾਦ ਆਇਆ , ਜਿਸ ਨੇ ਹਿੰਦੋਸਤਾਨ ਨੂੰ ਸਾਰੀ ਦੁਨੀਆ ਤੋਂ ਸੋਹਣਾ ਦੱਸਿਆ ਸੀ। ਮੁਹੰਮਦ ਇਕਬਾਲ ਜਰੂਰ ਝੂਠ ਬੋਲਦਾ ਹੈ। ਫਿਰ ਮੈਨੂੰ ਆਪਣੇ ਦੇਸ਼ ਦੇ 'ਮਹਾਂਪੁਰਸ਼' ਯਾਦ ਆਏ, ਜਿਨ੍ਹਾਂ ਦੇ ਉਪਦੇਸ਼ਾਂ ਨੇ ਸਾਨੂੰ ਕੰਮ ਵੱਲੋਂ ਹਟਾ ਕੇ 'ਮੁਕਤੀ' ਪ੍ਰਾਪਤੀ ਦੇ ਰਾਹ ਪਾਇਆ । ਧਰਮ ਗਰੀਬੀ ਵਿਚ ਹੀ ਪਲਦੇ ਹਨ। ਜਿਸ ਦਿਨ ਸਮਾਜ ਅਮੀਰ, ਖੁਸ਼ਹਾਲ ਅਤੇ ਵਿਗਿਆਨਕ ਹੋ ਜਾਵੇਗਾ, ਉਸ ਦਿਨ ਧਾਰਮਿਕ ਮਹਾਂਪੁਰਸ਼ਾਂ ਨੂੰ ਲੱਭਣਾ ਔਖਾ ਹੋ ਜਾਵੇਗਾ।

**-ਨਰਿੰਦਰ ਸਿੰਘ ਕਪੂਰ**

## ਪੁਸਤਕ



"ਪੁਸਤਕ ਇੱਕ ਪੀੜੀ ਦੀ ਆਪਣੇ ਬਾਅਦ ਆਉਣ ਵਾਲੀ ਪੀੜੀ ਲਈ ਆਤਮਿਕ ਵਸੀਅਤ ਹੁੰਦੀ ਹੈ, ਮੌਤ ਦੇ ਕਿਨਾਰੇ ਖੜੇ ਬਜੁਰਗ ਦੀ ਜ਼ਿੰਦਗੀ ਚ ਪਹਿਲੇ ਕਦਮ ਰੱਖ ਰਹੇ ਨੌਜਵਾਨ ਲਈ ਸਲਾਹ ਹੁੰਦੀ ਹੈ, ਡਿਊਟੀ ਪੂਰੀ ਕਰਕੇ ਜਾ ਰਹੇ ਸੰਤਰੀ ਦਾ ਡਿਊਟੀ ਤੇ ਆ ਰਹੇ ਸੰਤਰੀ ਲਈ ਆਦੇਸ਼ ਹੁੰਦੀ ਹੈ ...ਪੁਸਤਕ ਭਵਿੱਖ ਦਾ ਪ੍ਰੋਗਰਾਮ ਹੁੰਦੀ ਹੈ।"

-ਅਲੇਕਸਾਂਦਰ ਹਰਜਨ

## ਦੀਵਾ



ਮੈਂ ਦੀਵਾ ਹਾਂ,<br>ਮੇਰੀ ਦੁਸ਼ਮਣੀ ਤਾਂ<br>ਸਿਰਫ ਹਨੇਰੇ ਨਾਲ ਹੈ<br>ਹਵਾ ਤਾਂ ਬੇਵਜਾਹ ਹੀ ਮੇਰੇ ਖਿਲਾਫ ਹੈ<br>ਹਵਾ ਨੂੰ ਕਹਿ ਦੇਵੋ<br>ਕਿ ਖੁਦ ਨੂੰ ਅਜਮਾ ਕੇ ਦਿਖਾਵੇ<br>ਬਹੁਤ ਦੀਵੇ ਬੁਝਾਉਂਦੀ ਹੈ<br>ਇੱਕ ਜਲਾ ਕੇ ਤਾਂ ਦਿਖਾਵੇ ?

## ਤਰਕਸ਼ੀਲ ਟੱਪੇ

ਦੀਵੇ ਦਰਗਾਹਾਂ ਉੱਤੇ ਬਾਲਤੇ ਬਥੇਰੇ,<br>ਨਾ ਮਨਾਂ ਦਾ ਹਨੇਰ ਮੁੱਕਿਆ |<br>ਸਾਡੇ ਕਰਮਾਂ ਤੇ ਅੱਖ ਕਹਿੰਦੇ ਰੱਬ ਦੀ,<br>ਸੀ.ਸੀ.ਟੀ.ਵੀ. ਨੇ ਬਚਾਉਂਦੇ ਰੱਬ ਨੂੰ|<br>ਬਿਨ ਬੋਲਿਆਂ ਹੀ ਸਭ ਕੁੱਝ ਜਾਣਦਾ,<br>ਆਸਿਫ਼ਾ ਦੀ ਚੀਕ ਨਾ ਸੁਣੀ|<br>ਡੋਰ ਸਾਹਾਂ ਵਾਲੀ ਹੱਥ ਕਰਤਾਰ ਦੇ,<br>ਬਾਡੀਗਾਰਡਾਂ ਵਿੱਚ ਬੈਠਾ ਪ੍ਰਵਚਨ ਕਰੇ|<br>ਮੋਹ ਮਾਇਆ ਤੋਂ ਵਰਜਦੇ ਬਾਬੇ,<br>ਆਪ ਧਨ ਦੇ ਕੁਬੇਰ ਬਣਕੇ |

-ਜਗਜੀਤ ਬਰਾੜ

## ਤਰਕ ਸੁਨੇਹੜੇ

ਨਾ ਜਾਈਂ ਡੇਰੇ, ਨਾ ਜਾਈਂ ਆਸ਼ਰਮ, ਧੱਕੇ ਹੋਣ ਪਏ।<br>ਤਰ੍ਹਾਂ ਤਰ੍ਹਾਂ ਦੇ ਕਹਿਰ ਕਮਾਉਂਦੇ, ਕਲੀਆਂ ਕੋਹਣ ਪਏ।<br>ਅੰਦਰ ਜੇਲ੍ਹਾਂ ਦੇ ਸਭ 'ਰੱਬ' ਰੋਣ ਪਏ।

ਕਿਹੜੇ ਵਹਿਮਾਂ ਵਿਚ ਪੈ ਗਈ ਬੀਬਾ ਨਾ ਘਬਰਾਇਆ ਕਰ।<br>ਜੀਵਨ ਕਿਵੇਂ ਬਦਲਣਾ, ਸੋਚ ਦੌੜਾਇਆ ਕਰ।<br>ਜਿਹੜਾ ਤੇਲ ਤੂੰ ਜੰਡ ਤੇ ਪਾਵੇਂ, ਕੰਮ ਲਿਆਇਆ ਕਰ।<br>ਤਰਕ ਚੇਤਨਾ ਪਸਰੀ ਜਾਏ, ਮਨ ਮਸਤਕ ਨੂੰ ਲਾਇਆ ਕਰ।

– ਅਮਰਜੀਤ ਸ਼ਰਮਾ, ਆਸਾ ਬੁੱਟਰ

# ਮੈਂ ਬੜਾ ਨਿੱਕਾ ਜਿਹਾ ਦੀਵਾ ਹਾਂ ਪਰ ਬਲਦਾ ਰਹਾਂਗਾ|...ਕੁਲਵਿੰਦਰ

**ਯਾਦ ਸਦੀਵੀ**

## ਇੱਕ ਸੁਨੇਹਾ

....ਪਰ ਇਹ ਸਭ ਕੁੱਝ ਹੁੰਦਿਆਂ ਹੋਇਆਂ ਵੀ ਅਸੀਂ ਜਿਉਣਾ ਹੈ, ਜ਼ਿੰਦਗੀ ਪ੍ਰਤੀ ਆਪਣਾ ਫਰਜ਼ ਪੂਰਾ ਕਰਨਾ ਹੈ। ਸੰਘਰਸ਼ ਨੂੰ ਨਵੇਂ ਇਰਾਦੇ ਨਾਲ ਜਾਰੀ ਰੱਖਣਾ ਹੈ। ਅਸੀਂ ਅਜਿਹੇ ਪ੍ਰਬੰਧ ਦੀ ਕਾਇਮੀ ਲਈ ਜੱਦੋ ਜਹਿਦ ਕਰਨੀ ਹੈ,ਜਿਸ ਵਿੱਚ ਜਬਰ ਤੇ ਲੁੱਟ ਲਈ ਕੋਈ ਥਾਂ ਨਾ ਹੋਵੇ। ਦਲੀਲ ਪ੍ਰਧਾਨ ਹੋਵੇ ਤੇ ਅੰਧਵਿਸ਼ਵਾਸ ਦੀ ਕੋਈ ਥਾਂ ਨਾ ਹੋਵੇ। ਰੱਬ ਤੇ ਕਲਪਿਤ ਦੇਵੀ ਦੇਵਤਿਆਂ ਦੀ ਹੋਂਦ ਇਸ ਅੰਧਵਿਸ਼ਵਾਸ ਨੂੰ ਜਨਮ ਦਿੰਦੀ ਹੈ|ਇਸ ਅੰਧਵਿਸ਼ਵਾਸ ਨੇ ਹੀ ਧਰਮਾਂ ਦੇ ਪੁਆੜਿਆਂ ਨੂੰ ਜਨਮ ਦਿੱਤਾ ਹੈ, ਜਿਨਾਂ ਨੇ ਬੇਹੱਦ ਮਨੁੱਖੀ ਖ਼ੂਨ ਡੋਲਿਆ ਹੈ। ਜੇ ਅੰਧਵਿਸ਼ਵਾਸ ਦੀਆਂ ਜੜ੍ਹਾਂ ਮੁਕਾਈਆਂ ਜਾਣ ਤਾਂ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਮਨੁੱਖ ਵਿਗਿਆਨਕ ਜੀਵਨ ਫਲਸਫ਼ੇ ਜਾਂ ਜੀਵਨ ਜਾਂਚ ਦਾ ਮਾਲਕ ਹੋ ਸਕਦਾ ਹੈ। ਜਿਸ ਨਾਲ ਉਹ ਆਪਣੇ ਆਲੇ ਦੁਆਲੇ ਦਾ ਸਹੀ ਦ੍ਰਿਸ਼ਟੀਕੋਣ ਨਾਲ ਵਿਸ਼ਲੇਸ਼ਣ ਕਰਕੇ ਜੀਵਨ ਨੂੰ ਸਫ਼ਲ ਕਰ ਸਕਦਾ ਹੈ|

–ਭਾਅ ਜੀ ਗੁਰਸ਼ਰਨ ਸਿੰਘ
(ਜਨਮ ਦਿਨ: 16 ਸਤੰਬਰ)

---

- ਅਧਿਐਨ ਕਰ ਤਾਂ  ਕਿ ਤੂੰ ਵਿਰੋਧੀਆਂ ਦੇ ਸਵਾਲਾਂ ਦੇ ਜਵਾਬ ਦੇਣ ਦੇ ਕਾਬਿਲ ਹੋ ਸਕੇ
- ਪੜ੍ਹੋ ਆਲੋਚਨਾ ਕਰੋ, ਸੋਚੋ ਤੇ ਇਤਿਹਾਸ ਦੀ ਮਦਦ ਨਾਲ ਆਪਣੇ ਵਿਚਾਰਾਂ ਨੂੰ ਪਰਪੱਕ ਕਰਨ ਦਾ ਯਤਨ ਕਰੋ।
- ਸਭ ਕਿਸੇ ਲਈ ਉਤਸ਼ਾਹਿਤ ਕਰਨ ਵਾਲਾ ਆਦਰਸ਼, ਉਦੇਸ਼ ਲਈ ਮਰਨਾ ਨਾ ਹੋ ਕੇ, ਉਦੇਸ਼ ਲਈ ਜਿਉਣਾ ਤੇ ਯੋਗ ਤਰੀਕੇ ਨਾਲ ਜਿਉਣਾ ਹੋਣਾ ਚਾਹੀਦਾ ਹੈ।
- ਚੌਕੰਨੇ ਰਹੋ, ਹਿੰਮਤ ਨਾ ਹਾਰੋ ਤੇ ਉਲਝਣਾਂ ਵਿਚ ਨਾ ਫਸੋ।



**- ਸ਼ਹੀਦ ਭਗਤ ਸਿੰਘ ਜਨਮ ਦਿਵਸ 28 ਸਤੰਬਰ**

## ਸੱਚ ਅਤੇ ਝੂਠ

ਝੂਠ, ਝੂਠ ਹੈ ਤੇ ਸੱਚ, ਸੱਚ। ਇਹ ਛੋਟੇ ਜਾਂ ਵੱਡੇ ਨਹੀਂ ਹੋ ਸਕਦੇ|ਜ਼ਿੰਦਗੀ ਵੀ ਹੈ, ਮੌਤ ਵੀ| ਜਦੋਂ ਮੌਤ ਆਉਂਦੀ ਹੈ ਤਾਂ ਜ਼ਿੰਦਗੀ ਨਹੀਂ ਰਹਿੰਦੀ। ਇਸਦੇ ਉਲਟ, ਜਦੋ ਤੱਕ ਇੱਕ ਵੀ ਸਾਹ ਬਾਕੀ ਹੈ, ਮੌਤ ਨਹੀਂ ਆਉਂਦੀ। ਇਹ ਨਾਲੋ ਨਾਲ ਨਹੀਂ ਚੱਲ ਸਕਦੀਆਂ। ਇੱਕ ਹੋਵੇ ਤਾਂ ਦੂਜੀ ਨਹੀਂ ਹੁੰਦੀ। ਝੂਠ ਤੇ ਸੱਚ ਦਾ ਵੀ ਇਹੋ ਹਾਲ ਹੈ |

ਝੂਠ, ਸ਼ਰਮਨਾਕ, ਗੰਦਾ ਤੇ ਘਿਨਾਉਣਾ ਹੈ ਜਦਕਿ ਸੱਚ ਦਾ ਮਤਲਬ ਹੈ ਸਵੱਛਤਾ, ਸੁੰਦਰਤਾ, ਨਿਰਮਲ ਆਕਾਸ਼। ਝੂਠ ਦਾ ਮਤਲਬ ਹੈ: ਬੁਜ਼ਦਿਲੀ, ਸੱਚ ਦਾ ਮਤਲਬ ਹੈ: ਹਿੰਮਤ .ਜਾਂ ਇੱਕ ਚੀਜ਼ ਹੋ ਸਕਦੀ ਹੈ ਜਾਂ ਦੂਜੀ. ਵਿੱਚ ਵਿਚਾਲੇ ਕੋਈ ਰਾਹ ਨਹੀਂ।



ਆਹ, ਜਿਵੇਂ ਕਿ ਸਿਰਫ ਝੂਠ ਨੂੰ ਸਜ਼ਾ ਨਹੀਂ ਮਿਲਦੀ ? ਕੀ ਐਸਾ ਨਹੀਂ ਹੁੰਦਾ ਕਿ ਸੱਚ ਨੂੰ ਸਜ਼ਾ ਦਿੱਤੀ ਜਾਂਦੀ ਹੈ ? ਕੀ ਇਤਿਹਾਸ ਐਸੇ ਲੋਕਾਂ ਦੀਆਂ ਉਦਾਹਰਣਾਂ ਨਾਲ ਨਹੀਂ ਭਰਿਆ ਹੋਇਆ, ਜਿਨ੍ਹਾਂ ਨੇ ਸਿਰਫ਼ ਸੱਚ ਬੋਲਣ ਕਰਕੇ ਤਸੀਹੇ ਝੱਲੇ। ਕੀ ਸੱਚ ਬੋਲਣ ਕਰਕੇ ਨਹੀਂ ਸੀ ਉਹਨਾਂ ਖਿਲਾਫ਼ ਚਾਬੁਕ ਉਠਾਈ ਗਈ ? ਜਦੋਂ ਮੈਂ ਅਜੇ ਛੋਟਾ ਬੱਚਾ ਸਾਂ ਤਾਂ ਝੂਠੇ ਲਫਜ਼ਾਂ ਤੋਂ ਸੱਚੇ ਲਫ਼ਜ਼ਾਂ ਵੱਲ ਜਾਣਾ ਮੇਰੇ ਕੋਲੋਂ ਕਾਫ਼ੀ ਦਲੇਰੀ ਦੀ ਮੰਗ ਕਰਦਾ ਸੀ। ਤਾਂ ਵੀ ਮੈਨੂੰ ਇਸ ਤੋਂ ਬੜਾ ਸੁਖ ਮਿਲਦਾ ਸੀ। ਸੱਚੇ ਲਫ਼ਜ਼ਾਂ ਨੂੰ ਰੱਦ ਨਾ ਕਰਨ ਲਈ ਹੋਰ ਵੀ ਦਲੇਰੀ ਦੀ ਲੋੜ ਹੁੰਦੀ ਹੈ। ਜੇ ਤੁਸੀਂ ਐਸਾ ਕਰਦੇ ਹੋ ਤਾਂ ਤੁਹਾਨੂੰ ਸੁਖ ਮਹਿਸੂਸ ਨਹੀਂ ਹੋਵੇਗਾ, ਸਗੋਂ ਤਸੀਹੇ ਤੇ ਜ਼ਮੀਰ ਦੀਆਂ ਚੀਸਾਂ ਸਹਿਣੀਆਂ ਪੈਣਗੀਆਂ। ਦਲੇਰ ਲੋਕ ਕਦੇ ਆਪਣੇ ਵਿਸ਼ਵਾਸ਼ ਨਹੀਂ ਬਦਲਦੇ। ਉਹਨਾਂ ਨੂੰ ਪਤਾ ਹੈ ਕਿ ਜ਼ਮੀਨ ਘੁੰਮਦੀ ਹੈ ਤੇ ਇਹ ਸੂਰਜ ਦੁਆਲੇ ਘੁੰਮਦੀ ਹੈ ਨਾ ਕਿ ਸੂਰਜ ਧਰਤੀ ਦੁਆਲੇ ਉਹਨਾਂ ਨੂੰ ਪਤਾ ਹੈ ਕਿ ਰਾਤ ਪਿੱਛੋਂ ਪ੍ਰਭਾਤ ਆਉਂਦੀ ਹੈ|

ਰਸੂਲ ਹਮਜ਼ਾਤੋਵ ( ਜਨਮ ਦਿਨ: 8 ਸਤੰਬਰ)

---

ਜਿਹੜੇ ਤੁਰਦੇ ਨਹੀਂ, ਉਹਨਾਂ ਨੂੰ ਆਪਣੀਆਂ ਬੇੜੀਆਂ ਦਾ ਪਤਾ ਨਹੀਂ ਲੱਗਦਾ।

ਰੋਜ਼ਾ ਲਗਜਮਬਰਗ

# ਬਾਲ ਪੰਨਾ-1



## ਖਗੋਲ ਵਰਤਾਰਾ : ਬਲੱਡ ਮੂਨ

-ਬੂਟਾ ਸਿੰਘ ਵਾਕਫ਼

**ਕੀ ਹੈ ਬਲੱਡ ਮੂਨ ?**

ਪੂਰਨ ਚੰਦ ਗ੍ਰਹਿਣ ਦੌਰਾਨ ਚੰਦਰਮਾ ਦੀ ਸਤਾਹ 'ਤੇ ਧਰਤੀ ਦਾ ਪ੍ਰਛਾਵਾਂ ਪੈਣ ਕਰਕੇ ਉਹ ਆਮ ਤੌਰ ਤੇ ਕਾਲੇ ਰੰਗ ਦਾ ਹੀ ਵਿਖਾਈ ਦਿੰਦਾ ਹੈ ਪਰ ਕਈ ਵਾਰ ਕੁਝ ਸਮੇਂ ਲਈ ਚੰਦਰਮਾ ਦੀ ਸਤਾਹ ਪੂਰੀ ਤਰ੍ਹਾਂ ਲਾਲ ਜਾਂ ਨਾਰੰਗੀ ਰੰਗ ਦੀ ਵਿਖਾਈ ਦੇਣ ਲਗਦੀ ਹੈ। ਇਸ ਰੰਗਤ ਕਾਰਣ ਇਸ ਨੂੰ ਬਲੱਡ ਮੂਨ ਆਖਦੇ ਹਨ।

**ਪੂਰਨ ਚੰਦ ਗ੍ਰਹਿਣ ਨੂੰ ਕਿਉਂ ਕਹਿੰਦੇ ਨੇ ਬਲੱਡ ਮੂਨ ?**

ਚੰਦ ਗ੍ਰਹਿਣ ਦੌਰਾਨ ਸੂਰਜ ਧਰਤੀ ਤੇ ਚੰਦਰਮਾ ਇੱਕੋ ਰੇਖਾ ਵਿਚ ਆ ਜਾਂਦੇ ਹਨ ਤੇ ਧਰਤੀ ਦਾ ਪ੍ਰਛਾਵਾਂ ਚੰਦਰਮਾ 'ਤੇ ਪੈਂਦਾ ਹੈ ਜਿਸ ਕਾਰਨ ਚੰਦ ਗ੍ਰਹਿਣ ਲਗਦਾ ਹੈ। ਜਿਸ ਹਾਲਤ ਵਿਚ ਧਰਤੀ ਦਾ ਪ੍ਰਛਾਵਾਂ ਚੰਦਰਮਾ ਦੀ ਸਤਾਹ ਨੂੰ ਪੂਰਨ ਰੂਪ ਵਿਚ ਢਕ ਲੈਂਦਾ ਹੈ ਤਾਂ ਇਸ ਹਾਲਤ ਵਿਚ ਪੂਰਨ ਚੰਦ ਗ੍ਰਹਿਣ ਹੋਂਦ ਵਿਚ ਆਉਂਦਾ ਹੈ। ਇਸੇ ਦੌਰਾਨ ਸੂਰਜ ਦੀ ਰੌਸ਼ਨੀ ਪਰਿਵਰਤਿਤ ਹੋ ਕੇ ਚੰਦਰਮਾ ਤੱਕ ਪਹੁੰਚਦੀ ਹੈ। ਰੌਸ਼ਨੀ ਦੀਆਂ ਇਨ੍ਹਾਂ ਕਿਰਣਾਂ ਵਿਚੋਂ ਲਾਲ ਰੰਗ ਦੀਆਂ ਪ੍ਰਕਾਸ਼ ਕਿਰਣਾਂ ਦੀ ਤਰੰਗ ਲੰਬਾਈ (Wave Length) ਬਾਕੀ ਸਾਰੇ ਰੰਗਾਂ ਦੀਆਂ ਕਿਰਣਾਂ ਦੀਆਂ ਤਰੰਗ ਲੰਬਾਈ ਨਾਲੋਂ ਵਧੇਰੇ ਲੰਬੀ ਹੁੰਦੀ ਹੈ ਜਿਸ ਕਾਰਨ ਉਹ ਸਭ ਤੋਂ ਪਹਿਲਾਂ ਚੰਦ ਦੀ ਸਤਾਹ ਤੱਕ ਪਹੁੰਚ ਜਾਂਦੀਆਂ ਹਨ।ਇਸ ਕਾਰਨ ਚੰਦਰਮਾ ਸਾਨੂੰ ਲਾਲ ਰੰਗ ਦਾ ਵਿਖਾਈ ਦਿੰਦਾ ਹੈ ਜਿਸ ਨੂੰ ਬਲੱਡ ਮੂਨ ਆਖਦੇ ਹਨ।

**ਹੁਣ ਕਦੋਂ ਵਿਖਾਈ ਦੇਵੇਗਾ ਬਲੱਡ ਮੂਨ ?**

ਇਸੇ ਸਾਲ 27 ਜੁਲਾਈ ਦੀ ਰਾਤ ਨੂੰ ਸਦੀ ਦਾ ਸਭ ਤੋਂ ਲੰਬਾ ਬਲੱਡ ਮੂਨ ਦਾ ਖਗੋਲੀ ਵਰਤਾਰਾ ਲੋਕਾਂ ਨੂੰ ਵੇਖਣ ਦਾ ਮੌਕਾ ਮਿਲਿਆ ਸੀ ਜਿਸ ਨੂੰ ਭਾਰਤ ਸਮੇਤ ਪੂਰੇ ਏਸ਼ੀਆਈ ਮੁਲਕਾਂ ਤੇ ਦੁਨੀਆਂ ਦੇ ਹੋਰਨਾਂ ਖੇਤਰਾਂ ਵਿਚ ਵੀ ਵੇਖਿਆ ਗਿਆ। ਇਸ ਤੋਂ ਪਹਿਲਾਂ ਇਹ ਵਰਤਾਰਾ 1982 ਵਿਚ ਵੇਖਣ ਨੂੰ ਮਿਲਿਆ ਸੀ ਤੇ ਭਵਿੱਖ ਵਿਚ ਇਹ ਵਰਤਾਰਾ 2033 ਵਿਚ ਵੇਖਣ ਨੂੰ ਮਿਲੇਗਾ।

**ਵਿਗਿਆਨੀ ਗ੍ਰਹਿਣ ਦੌਰਾਨ ਕਿਹੜੇ ਤੱਥ ਖੋਜਦੇ ਹਨ ?**

ਪੂਰਨ ਚੰਦ ਗ੍ਰਹਿਣ ਦੀ ਹਾਲਤ ਵਿਚ ਸੂਰਜ ਦੀਆਂ ਕਿਰਣਾਂ ਚੰਦਰਮਾ ਦੀ ਸਤਾਹ ਤੇ ਨਾ ਪਹੁੰਚਣ ਕਾਰਣ ਉਸ ਦੀ ਸਤਾਹ ਇੱਕ ਦਮ ਠੰਡਾ ਹੋਣਾ ਸ਼ੁਰੂ ਕਰ ਦਿੰਦੀ ਹੈ ਤੇ ਗ੍ਰਹਿਣ ਦੀ ਸਮਾਪਤੀ ਉਪਰੰਤ ਫਿਰ ਤੋਂ ਸੂਰਜੀ ਕਿਰਣਾਂ ਚੰਦ ਦੀ ਸਤਾਹ ਤੇ ਪੈਣ ਕਾਰਣ ਚੰਦ ਦੀ ਸਤਾਹ ਫਿਰ ਤੋਂ ਗਰਮ ਹੋਣਾ ਸ਼ੁਰੂ ਹੋ ਜਾਂਦੀ ਹੈ। ਸਤਾਹ ਦੇ ਤੇਜ਼ੀ ਨਾਲ ਠੰਡਾ ਤੇ ਫਿਰ ਗਰਮ ਹੋਣ ਦੀ ਪ੍ਰਕਿਰਿਆ ਰਾਹੀਂ ਵਿਗਿਆਨੀਆਂ ਨੂੰ ਆਉਂਦੇ ਸਮੇਂ ਦੌਰਾਨ ਚੰਦਰਮਾ ਦੀ ਸਤਾਹ ਤੇ ਹੋਣ ਵਾਲੀਆਂ ਰਸਾਇਣਿਕ ਤਬਦੀਲੀਆਂ ਦੀ ਜਾਣਕਾਰੀ ਪ੍ਰਾਪਤ ਹੁੰਦੀ ਹੈ ਜਿਸ ਦੇ ਆਧਾਰ ਤੇ ਭਵਿੱਖ ਦੇ ਅਨੁਮਾਨ ਲਗਾਏ ਜਾਂਦੇ ਹਨ।

ਬਲੱਡ ਮੂਨ ਦਾ ਰੇਖਾ ਚਿੱਤਰ

ਸੂਰਜ | ਧਰਤੀ | ਚੰਨ | ਅੰਬਰਾ | ਪੈਨੰਬਰਾ

**ਕੀ ਹਨ ਗ੍ਰਹਿਣਾਂ ਸਬੰਧੀ ਵਹਿਮ ਭਰਮ ਤੇ ਤਰਕ ?**

ਸਾਡੇ ਦੇਸ਼ ਭਾਰਤ ਅੰਦਰ ਸੂਰਜ ਜਾਂ ਚੰਦ ਗ੍ਰਹਿਣ ਦੌਰਾਨ ਬਹੁਤ ਸਾਰੇ ਅਗਿਆਨੀ ਲੋਕ ਆਪਣੇ ਮਨਾਂ ਅੰਦਰ ਤਰ੍ਹਾਂ-ਤਰ੍ਹਾਂ ਦੇ ਵਹਿਮ ਭਰਮ ਪਾਲਦੇ ਹਨ। ਅੰਧ ਵਿਸ਼ਵਾਸੀ ਲੋਕ ਚੰਦ ਜਾਂ ਸੂਰਜ ਗ੍ਰਹਿਣ ਲੱਗਣ ਦੇ ਕੁਦਰਤੀ ਵਰਤਾਰੇ ਨੂੰ ਦੁਨੀਆਂ ਤੇ ਭਾਰ/ਸੰਕਟ ਹੋਣਾ ਮੰਨਦੇ ਹਨ। ਗ੍ਰਹਿਣ ਦੌਰਾਨ ਚੰਦਰਮਾ ਦਾ ਲਾਲ ਹੋਣਾ (ਬਲੱਡ ਮੂਨ) ਨੂੰ ਤਾਂ ਬਿਲਕੁਲ ਹੀ ਅਸ਼ੁਭ ਮੰਨਿਆ ਜਾਂਦਾ ਹੈ। ਗ੍ਰਹਿਣ ਦੌਰਾਨ ਪਾਠ ਪੂਜਾ, ਹਵਨ, ਦਾਨ- ਪੁੰਨ ਆਦਿ ਕਾਰਜ ਕਰਨ ਬਾਰੇ ਅੰਧਵਿਸ਼ਵਾਸ ਵੀ ਪ੍ਰਚਲਿਤ ਹਨ। ਗ੍ਰਹਿਣ ਦੀ ਸਮਾਪਤੀ ਉਪਰੰਤ ਗੰਗਾ ਇਸ਼ਨਾਨ ਤੱਕ ਕਰਨ ਦੀ ਰਵਾਇਤ ਸਦੀਆਂ ਤੋਂ ਚੱਲੀ ਆ ਰਹੀ ਹੈ। ਇੱਥੋਂ ਤੱਕ ਕਿ ਕਈ ਲੋਕ ਤਾਂ ਗ੍ਰਹਿਣ ਦੌਰਾਨ ਖੁਦ ਨੂੰ ਕਮਰੇ ਅੰਦਰ ਬੰਦ ਕਰ ਲੈਂਦੇ ਹਨ। ਇੱਥੋਂ ਤੱਕ ਕਿ ਗ੍ਰਹਿਣ ਦੌਰਾਨ ਗਰਭਵਤੀ ਔਰਤਾਂ ਨੂੰ ਚਾਕੂ ਆਦਿ ਨਾਲ ਸਬਜ਼ੀਆਂ ਫਲ ਆਦਿ ਕੱਟਣ ਦੀ ਮਨਾਹੀ ਵੀ ਕੀਤੀ ਜਾਂਦੀ ਹੈ। ਜਦ ਕਿ ਇਹਨ੍ਹਾਂ ਵਹਿਮਾਂ ਭਰਮਾਂ ਦਾ ਕੋਈ ਆਧਾਰ ਨਹੀਂ ਹੈ।

ਸੋਚਣ ਦੀ ਗੱਲ ਹੈ ਕਿ ਜਿਸ ਸਮੇਂ ਦੌਰਾਨ ਭਾਰਤ ਦੇ ਅੰਧਵਿਸ਼ਵਾਸੀ ਲੋਕ ਇਨ੍ਹਾਂ ਅੰਧ ਵਿਸ਼ਵਾਸ਼ਾਂ ਨੂੰ ਪਾਲ ਰਹੇ ਹੁੰਦੇ ਹਨ ਤਾਂ ਦੁਨੀਆਂ ਦੇ ਹੋਰਨਾਂ ਮੁਲਕਾਂ ਦੇ ਲੋਕ ਇਨ੍ਹਾਂ ਕੁਦਰਤੀ ਵਰਤਾਰਿਆਂ ਦਾ ਆਨੰਦ ਮਾਣ ਰਹੇ ਹੁੰਦੇ ਹਨ। ਵਿਗਿਆਨੀ ਇਸ ਲਾਹੇਵੰਦ ਸਮੇਂ ਦੌਰਾਨ ਆਪਣੇ ਖੋਜ ਕਾਰਜਾਂ ਲਈ ਤੱਥ ਤੇ ਅੰਕੜੇ ਇਕੱਠੇ ਕਰ ਰਹੇ ਹੁੰਦੇ ਹਨ। ਆਓ ਆਪਣੇ ਮਨਾਂ ਵਿੱਚੋਂ ਅਜਿਹੇ ਅੰਧਵਿਸ਼ਵਾਸ਼ਾਂ ਨੂੰ ਦੂਰ ਕਰਕੇ ਇਨ੍ਹਾਂ ਕੁਦਰਤੀ ਵਰਤਾਰਿਆਂ ਦਾ ਆਨੰਦ ਮਾਣਨਾ ਸਿੱਖਿਏ। ਧਿਆਨ ਰੱਖੋ ਕਿ ਸਿਰਫ਼ ਚੰਦ ਗ੍ਰਹਿਣ ਨੂੰ ਹੀ ਨੰਗੀ ਅੱਖ ਨਾਲ ਵੇਖਿਆ ਜਾ ਸਕਦਾ ਹੈ, ਸੂਰਜ ਗ੍ਰਹਿਣ ਨੂੰ ਨੰਗੀ ਅੱਖ ਨਾਲ ਕਦੇ ਵੀ ਨਹੀਂ ਵੇਖਣਾ ਚਾਹੀਦਾ, ਕਿਉਂਕਿ ਸੂਰਜ ਦੀ ਤੇਜ਼ ਰੌਸ਼ਨੀ ਅੱਖਾਂ 'ਚ ਪੈਣ ਕਾਰਣ ਵਿਅਕਤੀ ਪੱਕੇ ਤੌਰ ਤੇ ਅੰਨ੍ਹਾ ਹੋ ਸਕਦਾ ਹੈ।

**ਸੰਪਰਕ : 98762-24461**

# ਬਾਲ ਪੰਨਾ-2



## ਮੇਰੀ ਮਨਪਸੰਦ ਪੁਸਤਕ




ਮੈਨੂੰ ਸਕੂਲ ਦੀ ਲਾਇਬ੍ਰੇਰੀ ਵਿੱਚੋਂ ਤਰਕਸ਼ੀਲ ਸੁਸਾਇਟੀ ਵੱਲੋਂ ਪ੍ਰਕਾਸ਼ਿਤ ਪੁਸਤਕ 'ਤਰਕ ਦੀ ਸਾਣ ਤੇ' ਪੜ੍ਹਨ ਨੂੰ ਮਿਲੀ। ਇਹ ਪੁਸਤਕ ਪੜ੍ਹਦਿਆਂ ਮੇਰੇ ਮਨ ਵਿੱਚੋਂ ਅਨੇਕਾਂ ਵਹਿਮ-ਭਰਮ ਅਤੇ ਭੁਲੇਖੇ ਦੂਰ ਹੋ ਗਏ। 'ਵਹਿਮ-ਭਰਮ ਅਤੇ ਅੰਧਵਿਸ਼ਵਾਸ', 'ਜੋਤਿਸ਼ ਇੱਕ ਤੁੱਕਾ' ਅਤੇ 'ਹਜ਼ਰਾਇਤ ਕੱਢਣਾ' ਵਾਲੇ ਪਾਠਾਂ ਵਿੱਚ ਸਮਾਜ ਵਿਚ ਫੈਲੇ ਅੰਧਵਿਸ਼ਵਾਸਾਂ, ਅਖੌਤੀ ਸਾਧਾਂ ਤੇ ਚੇਲਿਆਂ ਵੱਲੋਂ ਸ਼ੈਤਾਨੀ ਨਾਲ ਲੋਕਾਂ ਨੂੰ ਕਿਵੇਂ ਲੁੱਟਿਆ ਜਾਂਦਾ ਹੈ, ਬਾਰੇ ਵੀ ਵਧੀਆ ਜਾਣਕਾਰੀ ਦਿੱਤੀ ਗਈ ਹੈ।'ਸਮੋਹਿਕ ਨੀਂਦ' ਵਾਲਾ ਚੈਪਟਰ ਸੱਚਮੁੱਚ ਹੀ ਜਾਣਕਾਰੀ ਭਰਪੂਰ ਸੀ। ਇਸੇ ਤਰ੍ਹਾਂ 'ਕੇਸ, ਸਾਧ ਸਿਆਣੇ ਅਤੇ ਸੁਸਾਇਟੀ' ਵਾਲੇ ਪਾਠ ਵਿਚ ਤਰਕਸ਼ੀਲ ਸੁਸਾਇਟੀ ਵੱਲੋਂ ਸਾਧ-ਸਿਆਣਿਆਂ ਦੇ ਅਖੌਤੀ ਦਾਅਵਿਆਂ ਦੇ ਪਰਦੇ ਫਾਸ਼ ਕੀਤੇ ਗਏ ਹਨ। 'ਕਸਰਾਂ ਤੇ ਮਾਨਸਿਕ ਰੋਗਾਂ' ਵਾਲੇ ਪਾਠ ਨੂੰ ਪੜ੍ਹ ਕੇ ਪਤਾ ਚਲਦਾ ਹੈ ਕਿ ਮਾਨਸਿਕ ਰੋਗ ਕੀ ਹਨ ਅਤੇ ਇਨ੍ਹਾਂ ਰੋਗਾਂ ਦਾ ਇਲਾਜ ਸਾਨੂੰ ਕਿਸੇ ਸਾਧ-ਸਿਆਣੇ ਕੋਲ ਜਾਣ ਦੀ ਬਜਾਏ ਕਿਸੇ ਮਾਹਿਰ ਡਾਕਟਰ ਤੋਂ ਹੀ ਕਰਵਾਉਣਾ ਚਾਹੀਦਾ ਹੈ। 'ਜਾਦੂ ਇੱਕ ਕਲਾ, ਜਾਦੂ ਇੱਕ ਧੋਖਾ' ਨਾਲ ਸਬੰਧਤ ਚੈਪਟਰ ਪੜ੍ਹਦਿਆਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਦੁਨੀਆਂ ਵਿੱਚ ਕਿਸੇ ਕਿਸਮ ਦੀ ਗੈਬੀ ਜਾਂ ਜਾਦੂਈ ਸ਼ਕਤੀ ਨਹੀਂ ਹੈ। ਜਾਦੂ ਹੱਥ ਦੀ ਸਫ਼ਾਈ ਤੋਂ ਬਿਨ੍ਹਾਂ ਹੋਰ ਕੁਝ ਵੀ ਨਹੀਂ। ਕਿਤਾਬ ਦੇ ਪਹਿਲੇ ਚੈਪਟਰ ਵਿੱਚ ਤਰਕਸ਼ੀਲ ਸੁਸਾਇਟੀ ਵੱਲੋਂ 23 ਚਣੌਤੀਆਂ ਦਾ ਜ਼ਿਕਰ ਕੀਤਾ ਗਿਆ ਹੈ ਜਿਨ੍ਹਾਂ ਵਿਚੋਂ ਕੋਈ ਇੱਕ ਚਣੌਤੀ ਪੂਰੀ ਕਰਕੇ ਕੋਈ ਵੀ ਸਾਧ ਸਿਆਣਾ ਤਰਕਸ਼ੀਲ ਸੁਸਾਇਟੀ ਤੋਂ ਲੱਖਾਂ ਰੁਪਏ ਦਾ ਇਨਾਮ ਜਿੱਤ ਸਕਦਾ ਹੈ। ਹੁਣ ਮੈਂ ਇਹ ਪੁਸਤਕ ਆਪਣੀਆਂ ਸਾਥਣਾਂ ਨੂੰ ਵੀ ਪੜ੍ਹਨ ਵਾਸਤੇ ਦੇ ਰਹੀ ਹਾਂ। ਮੈਂ ਚਾਹੁੰਦੀ ਹਾਂ ਕਿ ਇਹ ਕਿਤਾਬ ਹਰ ਘਰ ਵਿਚ ਹੋਣੀ ਚਾਹੀਦੀ ਹੈ ਤੇ ਹਰ ਇੱਕ ਨੂੰ ਇਸ ਪੁਸਤਕ ਨੂੰ ਪੜ੍ਹਨਾ ਚਾਹੀਦਾ ਹੈ।



ਜਸਪ੍ਰੀਤ ਕੌਰ (10+2)
ਸਰਕਾਰੀ ਕੰਨਿਆ ਸੈਕੰਡਰੀ ਸਕੂਲ,
ਭਾਗਸਰ (ਮੁਕਤਸਰ)

---

### ਵਿਗਿਆਨਕ ਬੁਝਾਰਤਾਂ

1. ਜਦੋਂ ਵੀ ਕੋਈ ਕ੍ਰਿਆ ਹੁੰਦੀ ,
   ਬਰਾਬਰ ਉਲਟ ਦਿਸ਼ਾ ਚ ਪ੍ਰਤਿਕ੍ਰਿਆ ਹੁੰਦੀ ,
   ਨਿਊਟਨ ਨੇ ਇਹ ਨਿਯਮ ਸਮਝਾਇਆ |
   ਕਿਸ ਨਾਂ 'ਤੇ ਲੋਕਾਂ ਵਿੱਚ ਆਇਆ ?

2. ਫਾਲਤੂ ਜੈਵਿਕ ਪਦਾਰਥਾਂ ਨੂੰ ਗਲਾ-ਸੜਾ,
   ਬਾਇਓ ਗੈਸ ਹੈ ਬਣਾਈ ਜਾਂਦੀ |
   ਕਈ ਗੈਸਾਂ ਦਾ ਇਹ ਮਿਸ਼ਰਣ,
   ਸਭ ਤੋਂ ਵੱਧ ਕਿਹੜੀ ਗੈਸ ਪਾਈ ਜਾਂਦੀ ?

3. ਦੁੱਧ ਤੋਂ ਕਰੀਮ ਵੱਖ ਕਰਨ ਲਈ ,
   ਕਿਹੜੀ ਵਿਧੀ ਨੂੰ ਨੇ ਅਪਣਾਉਂਦੇ|
   ਵੱਖ ਵੱਖ ਸੰਘਣਤਾ ਵਾਲੇ ਕਣ ਅਲੱਗ ਹੋ ਜਾਂਦੇ,
   ਜਦੋਂ ਤੇਜੀ ਨਾਲ ਇਹਨਾਂ ਨੂੰ ਘੁਮਾਉਂਦੇ|

4. ਲੋਕਾਂ ਵਿੱਚ ਭਰਮ ਫੈਲਾਤਾ,
   ਚੇਚਕ ਨੂੰ ਸੀ ਕਹਿੰਦੇ ਮਾਤਾ|
   ਇਹ ਇੱਕ ਵਿਸ਼ਾਣੂ ਰੋਗ,
   ਕਿਸਨੇ ਕੀਤੀ ਵੈਕਸੀਨ ਦੀ ਖੋਜ?

**ਕੁਲਵਿੰਦਰ ਕੌਸ਼ਲ**
94176- 36255



# ਪਰਵਾਜ਼



# ਬਾਲ ਪੰਨਾ-3

## ਹੋਣਹਾਰ ਕਲਮ ਤੋਂ...

ਮੈਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਖੇਮੂਆਣਾ ਵਿਚ ਅੱਠਵੀਂ ਜਮਾਤ ਦੀ ਵਿਦਿਆਰਥਣ ਹਾਂ। ਇਸ ਵਾਰ ਦੀ ਚੇਤਨਾ ਪਰਖ਼ ਪ੍ਰੀਖਿਆ ਵਿੱਚ ਸਾਡੇ ਸਕੂਲ ਦੇ ਅਧਿਆਪਕ ਵੱਲੋਂ ਕਰਵਾਈ ਤਿਆਰੀ ਤੇ ਆਪਣੀ ਮਿਹਨਤ ਸਦਕਾ ਮੈਨੂੰ ਮਿਡਲ ਵਰਗ ਵਿੱਚੋਂ ਦੂਸਰੇ ਸਥਾਨ ਤੇ ਆਉਣ ਦਾ ਮਾਣ ਮਿਲਿਆ ਹੈ। ਜਦ ਮੈਂ ਸ਼ੁਰੂ ਵਿਚ ਤਿਆਰੀ ਕਰਨ ਲੱਗੀ ਤਾਂ ਮੈਨੂੰ ਪੁਸਤਕ ਪੜ੍ਹਨੀ ਔਖੀ ਜਾਪਦੀ ਸੀ। ਪਰ ਫਿਰ ਮੈਨੂੰ ਸਭ ਸਮਝ ਆਉਣ ਲੱਗ ਪਿਆ। ਜਿਵੇਂ ਆਖਦੇ ਹੁੰਦੇ ਹਨ ਕਿ ਲਗਨ ਤੇ ਮਿਹਨਤ ਕਰਨ ਵਾਲਿਆਂ ਦੀ ਕਦੇ ਹਾਰ ਨਹੀਂ ਹੁੰਦੀ। ਚੇਤਨਾ ਪ੍ਰੀਖਿਆ ਦੀ ਪੁਸਤਕ ਪੜ੍ਹ ਕੇ ਤਰਕਸ਼ੀਲ ਵਿਚਾਰਾਂ ਬਾਰੇ ਪਰਿਵਾਰ ਵਿਚ ਗੱਲਾਂ ਕਰਦੀ ਤਾਂ ਮੇਰੇ ਪਾਪਾ ਤਾਂ ਸਹਿਮਤ ਹੋ ਜਾਂਦੇ ਕਿਉਂਕਿ ਸਾਡੇ ਘਰ ਪਹਿਲਾਂ ਤਰਕਸ਼ੀਲ ਮੈਗਜ਼ੀਨ ਆਉਂਦਾ ਹੈ ਪਰ ਸਾਡੇ ਘਰ ਦੇ ਬਜ਼ੁਰਗ ਸਹਿਮਤ ਨਹੀਂ ਸਨ ਹੁੰਦੇ। ਇੱਕ ਦਿਨ ਜਦ ਮੰਗਲਵਾਰ ਵਾਲੇ ਦਿਨ ਆਪਣੇ ਵਾਲ ਧੋਣ ਲੱਗੀ ਤਾਂ ਮੇਰੇ ਦਾਦੀ ਜੀ ਕਹਿਣ ਲੱਗੇ ਕਿ ਮੰਗਲਵਾਰ ਵਾਲੇ ਦਿਨ ਵਾਲ ਨਹੀਂ ਧੋਣੇ। ਜਦ ਮੈਂ ਕਾਰਣ ਪੁਛਿਆ ਤਾਂ ਉਹ ਚੁੱਪ ਕਰ ਗਏ। ਇਸ ਪ੍ਰੀਖਿਆ ਨੇ ਮੈਨੂੰ ਅੰਧ ਵਿਸ਼ਵਾਸਾਂ ਤੋਂ ਮੁਕਤ ਕੀਤਾ ਹੈ। ਪ੍ਰੀਖਿਆ ਤੋਂ ਮੈਨੂੰ ਬਹੁਤ ਕੁਝ ਸਿੱਖਣ ਨੂੰ ਮਿਲਿਆ। ਮੇਰਾ ਸੁਪਨਾ ਹੈ ਕਿ ਮੈਂ ਇਹੋ ਜਿਹਾ ਕਿੱਤਾ ਚੁਣਾਂ ਜਿਸ ਵਿਚ ਧੋਖੇਬਾਜ਼ੀ ਤੇ ਪੈਸੇ ਦੀ ਲੁੱਟ ਨਾ ਹੋਵੇ। ਮੇਰੀ ਇੱਛਾ ਲੋਕਾਂ ਨੂੰ ਅੰਧਵਿਸ਼ਵਾਸ ਤੇ ਅਗਿਆਨਤਾ ਵਿਚੋਂ ਕੱਢਣ ਦੀ ਹੈ। ਇਹ ਕੰਮ ਇੱਕ ਅਧਿਆਪਕ ਹੀ ਕਰ ਸਕਦਾ ਹੈ ਕਿਉਂਕਿ ਉਹ ਇੱਕ ਅਜਿਹਾ ਦੀਵਾ ਹੈ ਜਿਹੜਾ ਖੁਦ ਜਲ ਕੇ ਦੂਸਰਿਆਂ ਨੂੰ ਰੌਸ਼ਨੀ ਦਿੰਦਾ ਹੈ। ਮੈਂ ਵੱਡੀ ਹੋ ਕੇ ਇੱਕ ਇਮਾਨਦਾਰ ਅਧਿਆਪਕ ਬਣਨਾ ਚਾਹੁੰਦੀ ਹਾਂ ਤਾਂ ਜੋ ਵਿਦਿਆਰਥੀਆਂ ਦਾ ਦ੍ਰਿਸ਼ਟੀਕੋਣ ਬਦਲ ਕੇ ਉਨ੍ਹਾਂ ਨੂੰ ਅੰਧਵਿਸ਼ਵਾਸ਼ਾਂ ਤੇ ਝੂਠੇ ਰੀਤੀ ਰਿਵਾਜਾਂ ਵਿਚੋਂ ਕੱਢਿਆ ਜਾ ਸਕੇ। 19 ਅਗਸਤ ਨੂੰ ਤਰਕਸ਼ੀਲ ਭਵਨ ਵਿਖੇ ਹੋਇਆ ਸਨਮਾਨ ਸਮਾਰੋਹ ਮੇਰੇ ਲਈ ਬਹੁਤ ਖੁਸ਼ੀ ਵਾਲਾ ਦਿਨ ਸੀ। ਮੈਨੂੰ ਹਾਲ ਵਿਚ ਆਪਣੇ ਵਰਗੇ ਸਨਮਾਨ ਲੈਣ ਆਏ ਵਿਦਿਆਰਥੀ ਵੇਖ ਕੇ ਬਹੁਤ ਖੁਸ਼ੀ ਹੋਈ ਕਿ ਕਿੰਨੇ ਬੱਚੇ ਤਰਕਸ਼ੀਲ ਸੋਚ ਅਪਨਾਉਣਾ ਚਾਹੁੰਦੇ ਹਨ। ਹਾਲ ਵਿਚ ਚਾਰੇ ਪਾਸੇ ਡਾ. ਦਾਭੋਲਕਰ, ਸ਼ਹੀਦ ਭਗਤ ਸਿੰਘ, ਲੈਨਿਨ ਤੇ ਸਟੀਫ਼ਨ ਹਾਕਿੰਗ ਦੇ ਲਿਖੇ ਵਿਚਾਰ ਉੱਚ ਪਾਏ ਦੇ ਤੇ ਸਿੱਖਿਆਦਾਇਕ ਸਨ। ਸਨਮਾਨ ਸਮਾਰੋਹ ਵਿਚ ਜਦ ਮੰਚ ਤੋਂ ਮੇਰਾ ਨਾਂ ਬੋਲਿਆ ਗਿਆ ਤਾਂ ਮੈਨੂੰ ਬਹੁਤ ਖੁਸ਼ੀ ਹੋਈ ਪਰ ਨਾਲ ਹੀ ਇਸ ਗੱਲ ਦਾ ਅਫ਼ਸੋਸ ਵੀ ਹੋਇਆ ਕਿ ਜੇਕਰ ਮੇਰੀਆਂ ਸਹੇਲੀਆਂ ਵੀ ਨਾਲ ਹੁੰਦੀਆਂ ਤਾਂ ਕਿੰਨਾ ਚੰਗਾ ਹੁੰਦਾ। ਮੈਂ ਇਸ ਗੱਲੋਂ ਖੁਸ਼ ਸਾਂ ਕਿ ਮੇਰੀ ਮਿਹਨਤ ਰੰਗ ਲਿਆਈ ਤੇ ਮੈਨੂੰ ਸਨਮਾਨ ਮਿਲਿਆ। ਇਸ ਸਨਮਾਨ ਨਾਲ ਮੇਰੇ ਮਾਤਾ ਪਿਤਾ ਦਾ ਵੀ ਸਮਾਜ ਵਿਚ ਸਨਮਾਨ ਵਧਿਆ ਹੈ। ਅਗਲੀ ਪ੍ਰੀਖਿਆ ਵਿਚ ਮੈਂ ਇੱਕਲੀ ਨਹੀਂ ਸਗੋਂ ਆਪਣੀਆਂ ਸਾਥਣਾਂ ਨੂੰ ਵੀ ਨਾਲ ਲੈ ਕੇ ਆਵਾਂਗੀ।



**ਅਰਸ਼ਪ੍ਰੀਤ ਕੌਰ ਪੁੱਤਰੀ ਗੁਰਤੇਜ ਸਿੰਘ/ਬਲਜੀਤ ਕੌਰ**

---

**ਦਿਮਾਗੀ ਕਸਰਤ: ਇਸ ਡੱਬੇ ਵਿੱਚ 10 ਕੌਮੀ ਸ਼ਹੀਦਾਂ ਦੇ ਨਾਂ ਹਨ। ਲੱਭੋ ?**

| | | | | | | | | | |
|---|---|---|---|---|---|---|---|---|---|
| ਸੁ | ਭਾ | ਸ਼ | ਚੰ | ਦ | ਰ | ਬੋ | ਸ | ਅ | ਸ |
| ਅ | ਊ | ਜ | ਦ | ਖ | ਨ | ਦ | ਲਾ | ਫ਼ਾ | ਰ |
| ਨ | ਧ | ਰ | ਰ | ਸੁ | ਭ | ਰ | ਲਾ | ਸ਼ਾ | ਕ |
| ਤਾਂ | ਮ | ਏ | ਸ਼ੇ | ਖ | ਗ | ਪ | ਲ | ਕੀ | ਨ |
| ਤੀ | ਸਿੰ | ਸੀ | ਖ਼ | ਦੇ | ਤ | ਰਾ | ਜ | ਗੁ | ਰੂ |
| ਆ | ਘ | ਤ | ਰ | ਵ | ਸਿੰ | ਜ | ਪ | ਧੁ | ਫੇ |
| ਟੋ | ਮ | ਹਾ | ਆ | ਪ | ਘ | ਫ | ਤ | ਤ | ਰ |
| ਪੇ | ਹਾ | ਜੋ | ਜ਼ਾ | ਝਾਂ | ਸੀ | ਦੀ | ਰਾ | ਣੀ | ਧਾ |
| ਲੌ | ਹਾ | ਰ | ਦ | ਨ | ਲੌਂ | ਫ | ਇ | ਰ | ਨ |
| ਕ | ਰ | ਤਾ | ਰ | ਸਿੰ | ਘ | ਸ | ਰਾ | ਭਾ | ਙ |
| ਹ | ਨ | ਜੋ | ਸ਼ੁ | ਭਾ | ਸ਼ | ਪ | ਰ | ਮ | ਰ |

---

***ਉੱਤਰ ਬੁਝਰਤਾਂ:*** 1 ਨਿਊਟਨ ਦਾ ਤੀਜਾ ਲਾਅ, 2. ਮੀਥੇਨ 3.ਅਪਕੇਂਦਰਨ, 4. ਐਡਵਰਡ ਜੈਨਰ

# ਬੋਲ ਸਦੀਵੀਂ



## ਉਮੀਦ

ਕੁਦਰਤ ਦੇ ਆਭਾ ਮੰਡਲ ਵਿੱਚ
ਹਕੀਕਤਾਂ ਦੇ ਬੰਦ ਦਰਵਾਜੇ ਅੱਗੇ
ਇੱਕ ਧੁੰਦਲਾ ਜਿਹਾ ਪਰਦਾ
ਸੁਨਹਿਰੀ ਭਾਅ ਮਾਰਦੀ
ਸੋਨ ਸਵੇਰ ਦਾ ਝਲਕਾਰਾ
ਠਰੇ ਹੋਏ ਘੁਸਮੁਸੇ ਨੂੰ
ਪੈਰਾਂ ਹੇਠ ਮਧੋਲ ਰਿਹਾ ਹੈ।



ਕੋਸੇ ਹੰਝੂਆਂ ਨੂੰ
ਪਲਕਾਂ ਦਾ ਡੀਕ ਜਾਣਾ।
ਅਰਮਾਨਾਂ ਦਾ ਬੇਰੰਗ ਹੋਣਾ
ਤੇ ਵਾਹੇ ਵਾਹਣ ਵਾਂਗ
ਮੱਥੇ ਦੀਆਂ ਲਕੀਰਾਂ ਦਾ
ਸਿਲ-ਵੱਟੇ 'ਚ ਬਦਲਣਾ।
ਵਿਹੜਿਆਂ 'ਚ ਗੂੰਜਦੇ
ਲੋੜੋਂ ਉੱਚੇ ਹਾਸੇ
ਇਕ ਮਹੀਨ ਪਰਦੇ ਥੱਲੇ
ਜ਼ਿੰਦਗੀ ਨੂੰ ਕੱਜ ਕੇ ਰੱਖਦੇ ਨੇ।

ਹਿਜਰ ਦੀ ਭੱਠੀ 'ਚ ਸੜਨਾ
ਤਲੀਆਂ ਤੇ ਦੀਵੇ ਬਾਲ ਕੇ
ਜੁਗਨੂੰਆਂ ਦੀ ਭਾਲ ਕਰਨਾ
ਕਾਲਖਾਂ ਦੇ ਮੱਥੇ ਤੇ
ਸੂਰਜ ਦਾ ਟਿੱਕਾ ਲਾਉਣਾ
ਸਲੀਬ ਤੇ ਲਟਕਣ ਵਾਂਗ ਹੈ।



ਰੁੜ ਗਏ ਫਿਰ ਤਰਨਗੇ
ਤੁਰ ਗਏ ਫਿਰ ਮੁੜਨਗੇ
ਪੁੱਟੇ ਕਦਮ ਘਰ ਵਾਪਸੀ ਦੀ ਉਮੀਦ ਰੱਖ ਕੇ ....

ਜਗਤਾਰ ਸਿੰਘ ਸੋਖੀ
94171-66386

## ਖਾਨਾਬਦੋਸ਼



ਪੁੰਨ ਪਾਪ ਨਸੀਬਾਂ ਦਾ ਨਸ਼ਾ ਦੇ ਕੇ,
ਕੀਤਾ ਡਾਢਿਆਂ ਭਾਵੇਂ ਬੇਹੋਸ਼ ਮੈਨੂੰ।
ਮੇਰਾ ਕੌਣ ਦੁਸ਼ਮਣ ਅਤੇ ਕੌਣ ਦੋਸਤ,
ਏਸ ਗੱਲ ਦੀ ਸਾਰੀ ਏ ਹੋਸ਼ ਮੈਨੂੰ।

ਮੇਰੀ ਲੁੱਟ ਕੇ ਪੱਤ ਪਤਵੰਤਿਆਂ ਨੇ,
ਪਿੱਛੋਂ ਆਖਿਆ ਇੱਜ਼ਤ ਫ਼ਰੋਸ਼ ਮੈਨੂੰ।
ਮੇਰੀ ਝੁੱਗੀਆਂ ਢਾਹ ਕੇ ਮਹਿਲ ਪਾ ਲਏ,
ਕਰ ਛੱਡਿਆ ਖ਼ਾਨਾਬਦੋਸ਼ ਮੈਨੂੰ।

ਪਰ ਮੈਂ ਹੌਸਲਾ ਅਜੇ ਵੀ ਹਾਰਦਾ ਨਹੀਂ,
ਟੋਏ ਪੂਰਨ ਲਈ ਟਿੱਬੇ ਢਾਹਵਾਂਗਾ ਮੈਂ।
'ਆਲਮ' ਖ਼ਾਨਾਬਦੋਸ਼ਾਂ ਦਾ 'ਕੱਠ ਕਰਕੇ,
ਆਪਣਾ ਨਵਾਂ ਇਤਿਹਾਸ ਬਣਾਵਾਂਗਾ ਮੈਂ।

**- ਗੁਰਦਾਸ ਰਾਮ ਆਲਮ**

---

## ਜਾਗਦੀਆਂ ਅੱਖਾਂ

"ਜਾਗਦੀਆਂ ਅੱਖਾਂ ਵਾਲੇ
ਲੋਕਾਂ ਦੀ ਬਰਕਤ ਹੈ
ਕਿ ਧਰਤੀ ਹਰੀ ਭਰੀ ਹੈ
ਇਨ੍ਹਾਂ ਵਿੱਚ ਫਸਲਾਂ
ਉੱਗਦੀਆਂ ਹਨ
ਫੁੱਲ ਖਿੜਦੇ ਹਨ
ਜਾਗਦੀਆਂ ਅੱਖਾਂ ਵਾਲੇ
ਲੋਕਾਂ ਦੀ ਬਰਕਤ ਹੈ
ਕਿ ਲੋਕ ਪਿਆਰ ਕਰਦੇ ਹਨ
ਤੇ ਸੁਪਨੇ ਲੈਂਦੇ ਹਨ
ਧਰਤੀ ਘੁੰਮਦੀ ਹੈ
ਤੇ ਸੂਰਜ ਚੜ੍ਹਦਾ ਹੈ"



ਨਵਤੇਜ ਭਾਰਤੀ

---

"ਜ਼ਹਿਰ ਦੇਵੋ ਪੀਣ ਨੂੰ, ਮੈਂ ਹੋਸ਼ ਦੀ ਬਹੁਤਾਤ ਹਾਂ।
ਕੱਲ੍ਹ ਵੀ ਸੁਕਰਾਤ ਸੀ, ਮੈਂ ਅੱਜ ਵੀ ਸੁਕਰਾਤ ਹਾਂ।"

***

"ਚਮਕਣਾ ਮੇਰਾ 'ਮੁਕੱਦਰ', ਗਰਦਸ਼ਾਂ ਮੇਰਾ ਕਿਆਮ,
ਸੂਰਜਾਂ ਦੀ ਧੂੜ ਹਾਂ, ਮੈਂ ਤਾਰਿਆਂ ਦੀ ਜ਼ਾਤ ਹਾਂ।"

- ਅਜਮੇਰ ਗਿੱਲ



## ਰਾਹ-ਰੁਸ਼ਨਾਈ

***ਜ਼ਿੰਦਗੀ 'ਤੇ ਸਮਾਜਿਕ ਸਰੋਕਾਰਾਂ ਨੂੰ ਪ੍ਰਭਾਵਿਤ ਕਰਦੇ ਮੁੱਦਿਆਂ 'ਤੇ ਰਚਨਾ ਦਾ ਕਾਵਿਕ ਰੂਪ ਪਾਠਕਾਂ ਲਈ ਪੇਸ਼ ਕਰ ਰਹੇ ਹਾਂ।***

### *ਪੈਸਾ*

ਜੇਕਰ ਮੰਤਵ ਪੈਸਾ ਹੁੰਦਾ
ਡਾਲਰ ਪੌਂਡ ਕਮਾ ਲਏ ਹੁੰਦੇ
ਚੱਪਲਾਂ ਨਾਲ ਜੁਰਾਬਾਂ ਪਾ ਕੇ
ਸੱਤ ਸਮੁੰਦਰ ਗਾਹ ਲਏ ਹੁੰਦੇ।

ਨਾਲ ਸਮੱਗਲਰਾਂ ਪਾ ਕੇ ਯਾਰੀ
ਗੰਢ ਲੈਣੇ ਸੀ ਥਾਣੇਦਾਰ
ਓਡੀ ਤੇ ਸੀ ਲਿਖਿਆ ਹੋਣਾ
ਇਹ ਵੀ ਦਾਤ ਤੇਰੀ ਦਾਤਾਰ।

ਉੱਤੋਂ ਤੀਕਰ ਪਹੁੰਚ ਹੋਣੀ ਸੀ
ਥੱਲੇ ਤੀਕਰ ਹੁੰਦਾ ਦਾਬਾ
ਚੰਡੀਗੜ੍ਹ ਵਿੱਚ ਕੋਠੀ ਹੁੰਦੀ
ਵਿੱਚ ਮੁਕਤਸਰ ਹੁੰਦਾ ਢਾਬਾ।

ਕੈਪਟਨ ਦੇ ਨਾਲ ਵ੍ਹਿਸਕੀ ਪੀਂਦੇ
ਬਾਦਲ ਨਾਲ ਕੜਾਹ ਖਾਣਾ ਸੀ
ਮੋਦੀ ਵਾਂਗੂੰ ਧਰਤੀ ਉੱਤੇ
ਪੈਰ ਕਦੇ ਹੀ ਆ ਪਾਉਣਾ ਸੀ।

ਵਿਜੈ ਮਾਲੀਆ ਵਾਂਗੂੰ ਮਿੱਥ ਕੇ
ਜਾਣੀ ਸੀ ਕਿਤੇ ਮਾਰ ਉਡਾਰੀ
ਕੀਹਦੀ ਮਾਂ ਤੇ ਕੀਹਦੀ ਮਾਸੀ
ਖੂਹ ਵਿੱਚ ਪੈਂਦੀ ਦੁਨੀਆਂਦਾਰੀ।

ਪਰ ਅੰਦਰ ਕੋਈ ਚਿਣਗ ਸੁਲਗਦੀ
ਮੁੜ-ਮੁੜ ਯਾਦ ਕਰਾਉਂਦੀ ਪਈ ਏ
ਮਾਂ ਦੀ ਮਮਤਾ, ਪਿਓ ਦੀ ਘੂਰੀ
"ਪੁੱਤ ਨੂੰ ਪੁੱਤ" ਦਿਖਾਉਂਦੀ ਪਈ ਏ।

ਅਪਣਾ ਮੰਤਵ ਪੈਸਾ ਨਹੀਂ ਏ
ਅਪਣਾ ਮੰਤਵ ਲੋਕ ਜਗਾਉਣੇ
ਜਾਗਦਿਆਂ ਨੂੰ ਟੀਚੇ ਦੇ ਕੇ
ਸੁੱਤੇ ਹੋਏ ਵੀ ਨਾਲ ਰਲ਼ਾਉਣੇ।

ਜਾਤ ਧਰਮ ਦਾ ਝੂਠਾ ਰੌਲ਼ਾ
ਮੂਰਖ ਲੋਕ ਬਣਾਉਂਦੇ ਪਏ ਨੇ
ਲੁੱਟਣ ਵਾਲੇ ਲੁੱਟ ਕੇ ਸਾਨੂੰ
ਹਾਏ ਲੁੱਟੇ ਗਏ, ਗਾਉਂਦੇ ਪਏ ਨੇ।

ਊਧਮ, ਭਗਤ, ਸਰਾਭੇ ਤੁਰ ਗਏ
ਤੁਰ ਗਏ ਗ਼ਦਰੀ ਬਾਬੇ ਤੁਰ ਗਏ
ਕੁਰਸੀਨਾਮੇ ਪੰਡ ਫ਼ਰਜ਼ਾਂ ਦੀ
ਧਰਕੇ ਉਹ ਸਿਰ ਸਾਡੇ ਤੁਰ ਗਏ।

ਇਹ ਤਾਂ ਫ਼ਰਜ਼ ਨਿਭਾਉਣੇ ਪੈਣੇ
ਗੀਤ ਗ਼ਦਰ ਦੇ ਗਾਉਣੇ ਪੈਣੇ
ਟੁੱਟੀ ਜੁੱਤੀ ਗੰਢ ਕੇ ਬੀਬਾ
ਲੰਮੇ ਪੈਂਡੇ ਗਾਹੁਣੇ ਪੈਣੇ।

ਪੈਸੇ ਬਾਝੋਂ ਕੁੱਝ ਵੀ ਨਹੀਂ ਪਰ
ਸਭ ਕੁੱਝ ਹੀ ਤੇ ਪੈਸਾ ਨਹੀਂ ਏ
ਜਜ਼ਬੇ ਅੱਗੇ ਸਭ ਕੁੱਝ ਢੇਰੀ
ਕੁੱਝ ਵੀ ਜਜ਼ਬੇ ਜੈਸਾ ਨਹੀਂ ਏ।

ਪੈਸੇ ਵਾਲੇ ਮੌਜਾਂ ਕਰਦੇ
ਗੋਆ ਕਦੇ ਮਾਰੀਸ਼ਸ ਘੁੰਮਣ
ਸਾਡੇ ਹੀ ਕਿਉਂ ਪੁੱਤ ਭਤੀਜੇ
ਪਾ ਕਿੱਕਰ ਨੂੰ ਰੱਸਾ ਚੁੰਮਣ?

ਕਿਉਂ ਮਿਹਨਤਾਂ ਕਰ ਕਰ ਕੇ ਅਸੀਂ
ਰਹਿ ਗਏ ਆਂ ਖਾਲੀ ਦੇ ਖਾਲੀ
ਕਿਉਂ ਨਹੀਂ ਆਉਂਦੇ ਸਾਧਨ ਹੀਣੇ
ਬਣਕੇ ਸਾਡੇ ਦਰ ਸਵਾਲੀ?

ਸੋਚਣਾ ਪੈਣਾ ਸਮਝਣਾ ਪੈਣਾ
ਕਿਉਂ ਅਸੀਂ ਹੀ ਲੱਗੇ ਥੱਲੇ
ਕਿਉਂ ਲੁਟੇਰੇ ਮੁੜ-ਮੁੜ ਕਾਬਜ਼
ਕਿਉਂ ਚੋਰਾਂ ਦੀ ਬੱਲੇ-ਬੱਲੇ?

#ਗੱਗਬਾਣੀ ਵਿੱਚ ਲਿਖਿਆ ਏ ਕਿ
ਜਿਉਂਦਾ ਰਹਿ ਓਏ ਮਰਨ ਵਾਲਿਆ
ਸਭ ਕੁੱਝ ਅਰਪਿਤ ਕਰਨ ਵਾਲਿਆ
ਮੁਰਦਿਆਂ ਵਿੱਚ ਸਾਹ ਭਰਨ ਵਾਲਿਆ।

ਉੱਕਰੀ ਗਈ ਤਸਵੀਰ ਮਰੇ ਨਾ
ਰਾਂਝੇ ਦੇ ਚਿੱਤ ਹੀਰ ਮਰੇ ਨਾ
ਮਰਦਾ ਏਂ ਤੇ ਬੇਸ਼ੱਕ ਮਰਜਾ
ਪਰ ਤੇਰੀ ਜ਼ਮੀਰ ਮਰੇ ਨਾ।



**ਸੁਰਜੀਤ ਗੱਗ**
**94633 89268**

# ਮਟੀ ਦੀਆਂ ਭੂਤਾਂ



**ਜਗਦੇਵ ਰਾਮਪੁਰਾ**

ਡੇਢ ਕੁ ਦਹਾਕਾ ਪਹਿਲਾਂ ਦੀ ਘਟਨਾ ਹੈ। ਮੈਂ ਤੇ ਜੰਟਾ ਸਿੰਘ ਜੇਠੂਕੇ ਮੇਲੇ ਲਈ ਪ੍ਰਦਰਸ਼ਨੀ ਤਿਆਰ ਕਰ ਰਹੇ ਸਾਂ ਕਿ ਸਾਡੇ ਘਰ ਮੂਹਰੇ ਇੱਕ ਟਰੈਕਟਰ ਟਰਾਲੀ ਆ ਰੁਕੀ। ਉਨ੍ਹਾਂ ਟਰਾਲੀ ਵਿਚੋਂ ਮੰਜਾ ਉਤਾਰਿਆ ਜਿਸ ਤੇ ਇੱਕ ਬੇਹੋਸ਼ ਜਾਪਦਾ ਤੰਦਰੁਸਤ ਆਦਮੀ ਲੇਟਿਆ ਹੋਇਆ ਸੀ। ਦੋ ਆਦਮੀ ਤੇ ਦੋ ਔਰਤਾਂ ਉਸ ਦੇ ਨਾਲ ਸਨ। ਟਰੈਕਟਰ ਚਲਾ ਰਹੇ ਨੌਜਵਾਨ ਨੇ ਸਾਡੇ ਕੋਲ ਆ ਕੇ ਪੁੱਛਿਆ ਕਿ ਤਰਕਸ਼ੀਲਾਂ ਦਾ ਇਹੋ ਦਫ਼ਤਰ ਹੈ। ਸਾਡੇ ਹਾਂ ਕਹਿਣ ਤੇ ਉਸ ਨੇ ਆਖਿਆ ਕਿ ਤੁਹਾਡੇ ਕੋਲ ਆਹ ਮਰੀਜ਼ ਲੈ ਕੇ ਆਏ ਹਾਂ। ਉਹ ਮਰੀਜ਼ ਨੂੰ ਮੰਜੇ ਤੋਂ ਉਤਾਰ ਕੇ ਦੁਕਾਨ ਅੰਦਰ ਲੈ ਆਏ। ਉਨ੍ਹਾਂ ਦੱਸਿਆ ਕਿ ਇਸ ਨੂੰ ਖੇਤੋਂ ਬਾਪੂ ਦੀ ਮਟੀ ਤੋਂ ਚਾਰ ਭੂਤਾਂ ਚਿੰਬੜੀਆਂ ਹੋਈਆਂ ਹਨ। ਅਸੀਂ ਇਸ ਨੂੰ ਹਸਪਤਾਲ ਇਲਾਜ ਲਈ ਲੈ ਕੇ ਗਏ ਸੀ। ਡਾਕਟਰਾਂ ਨੇ ਆਖਿਆ ਕਿ ਸਾਡੀ ਸਮਝ ਤੋਂ ਬਾਹਰ ਹੈ, ਤੁਸੀਂ ਇਸ ਨੂੰ ਕਿਸੇ ਵੱਡੇ ਹਸਪਤਾਲ ਲੈ ਜਾਓ। ਇਸ ਦਾ ਸਾਰਾ ਸਰੀਰ ਆਕੜਿਆ ਪਿਆ ਹੈ। ਇਹ ਸਾਡੇ ਨਾਲ ਕੋਈ ਗੱਲਬਾਤ ਵੀ ਨਹੀਂ ਕਰਦਾ। ਜਦ ਅਸੀਂ ਮਰੀਜ਼ ਦੀ ਪਤਨੀ ਨੂੰ ਬੁਲਾ ਕੇ ਪੜਤਾਲ ਆਰੰਭੀ ਤਾਂ ਉਸ ਨੇ ਦੱਸਿਆ ਕਿ ਸਾਨੂੰ ਤਾਂ ਹਸਪਤਾਲ ਦੀ ਨਰਸ ਨੇ ਤੁਹਾਡੇ ਕੋਲ ਭੇਜਿਆ ਹੈ। ਹੁਣ ਤੁਸੀਂ ਦੇਖ ਲਓ ਜੇ ਤੁਹਾਡੀ ਸਮਝ ਵਿਚ ਆਉਂਦਾ ਹੈ ਤਾਂ। ਉਸ ਨੇ ਦੱਸਿਆ ਕਿ ਅਸੀਂ ਤਾਂ ਕੰਮ ਕਾਰ ਵਾਲੇ ਬੰਦੇ ਹਾਂ। ਇਹ ਦੋ ਹਫ਼ਤਿਆਂ ਤੋਂ ਬਿਮਾਰ ਹੈ। ਸਾਡੇ ਘਰ ਵਿਚ ਹੋਰ ਕੋਈ ਕੰਮ ਕਰਨ ਵਾਲਾ ਵੀ ਨਹੀਂ ਹੈ। ਤੁਹਾਨੂੰ ਪਤਾ ਹੈ ਕਿ ਅੱਜਕਲ੍ਹ ਔਲਾਦ ਕਿਹੜਾ ਮਾਪਿਆਂ ਦੇ ਕਹੇ ਅਨੁਸਾਰ ਚਲਦੀ ਹੈ। ਅਸੀਂ ਤਾਂ ਸਾਰੀ ਉਮਰ ਖੇਤਾਂ ਵਿਚ ਖਪ-ਖਪ ਕੇ ਕੁੱਝ ਏਕੜ ਪੈਲੀ ਬਣਾਈ ਹੈ ਪਰ ਇਹ ਵੇਚਣ ਨੂੰ ਫਿਰਦੇ ਹਨ। ਕੱਲ੍ਹ ਸਾਡੇ ਘਰ ਇੱਕ ਦਲਾਲ ਆਇਆ ਸੀ ਤੇ ਆਖਦਾ ਸੀ ਕਿ ਮੈਨੂੰ ਇੱਕ ਕਿੱਲਾ ਜ਼ਮੀਨ ਦਾ ਦੇ ਦਿਓ। ਮੈਂ ਤੁਹਾਨੂੰ ਇਸ ਬਦਲੇ ਭੁੱਚੋਂ ਵਾਲੀ ਸੜਕ ਤੇ ਚਾਰ ਦੁਕਾਨਾਂ ਦੁਆ ਦਿਆਂਗਾ ਤੇ ਬਾਕੀ ਬਚਦੀ ਰਕਮ ਤੁਹਾਡੇ ਹੱਥ ਫੜ੍ਹਾ ਦਿਆਂਗਾ। ਸਾਡੇ ਪੁੱਛਣ ਤੇ ਉਸ ਦਲਾਲ ਨੇ ਦੱਸਿਆ ਕਿ ਕੱਲ੍ਹ ਤੁਹਾਡਾ ਲੜਕਾ ਹੀ ਮੇਰੇ ਕੋਲ ਆਇਆ ਸੀ ਤੇ ਰੈਸਟੋਰੈਂਟ ਖੋਲ੍ਹਣ ਬਾਰੇ ਗੱਲ ਕਰ ਰਿਹਾ ਸੀ। ਮਰੀਜ਼ ਬਾਰੇ ਇਹ ਜਾਣਕਾਰੀ ਹਾਸਲ ਕਰਦਿਆਂ ਸਾਨੂੰ ਸਾਰੀ ਗੱਲ ਸਮਝ ਆਉਣ ਲੱਗੀ।

ਅਸੀਂ ਮਰੀਜ਼ ਦੀ ਪਤਨੀ ਨਾਲ ਗੱਲਬਾਤ ਸ਼ੁਰੂ ਕੀਤੀ ਤਾਂ ਉਸ ਨੇ ਦੱਸਿਆ ਕਿ ਘਰ ਆਏ ਦਲਾਲ ਨੂੰ ਤਾਂ ਅਸੀਂ ਜਿਵੇਂ ਕਿਵੇਂ ਬਹਾਨੇ ਲਗਾ ਕੇ ਮੋੜ ਦਿੱਤਾ ਪਰ ਮੁੰਡੇ ਵੱਲੋਂ ਜ਼ਮੀਨ ਵੇਚਣ ਵਾਲੀ ਗੱਲ ਇਨ੍ਹਾਂ ਨੂੰ ਹਜ਼ਮ ਨਹੀਂ ਆਈ। ਇਹ ਗੁੱਸੇ ਵਿਚ ਕੰਬਣ ਲੱਗ ਪਏ। ਮੁੰਡੇ ਨੂੰ ਮੰਦਾ-ਚੰਗਾ ਬੋਲਿਆ ਤੇ ਫਿਰ ਗੁੱਸੇ ਵਿਚ ਉੱਚੀ-ਉੱਚੀ ਬੋਲਦੇ ਬੇਹੋਸ਼ ਹੋ ਕੇ ਡਿੱਗ ਪਏ। ਸਾਡੇ ਘਰ ਤਾਂ ਇਸ ਘਟਨਾ ਤੋਂ ਬਾਅਦ ਬਵਾਲ ਖੜਾ ਹੋ ਗਿਆ। ਸੁੱਖ ਨਾਲ ਸਾਡਾ 'ਕੱਲ੍ਹਾ-ਕਹਿਰਾ ਮੁੰਡਾ ਹੈ। ਬਾਰਾਂ ਜਮਾਤਾਂ ਪਾਸ ਕਰਕੇ ਸ਼ਹਿਰ ਕੋਰਸ ਕਰਦਾ ਹੈ। ਉਹ ਆਖਦਾ ਹੈ ਕਿ ਖੇਤੀ ਦਾ ਘਾਟੇ ਦਾ ਸੌਦਾ ਉਸ ਨੂੰ ਮਨਜ਼ੂਰ ਨਹੀਂ। ਅਸੀਂ ਸਾਰੇ ਘਰ ਦੇ ਕਲੇਸ਼ ਤੋਂ ਦੁਖੀ ਹਾਂ। ਉਲਟਾ ਆਹ ਭੂਤਾਂ ਦਾ ਚੱਕਰ ਪੈ ਗਿਆ ਹੈ। ਭੂਤਾਂ ਵਾਲੀ ਗੱਲ ਪੁੱਛਣ ਤੇ ਮਰੀਜ਼ ਦੀ ਪਤਨੀ ਨੇ ਭਰੇ ਮਨ ਨਾਲ ਦੱਸਿਆ ਕਿ ਇਹ ਘਰੋਂ ਗੁੱਸੇ ਹੋ ਕੇ ਖੇਤ ਮੋਟਰ ਤੇ ਚਲਾ ਗਿਆ। ਸਾਰੀ ਉਮਰ ਗੁਆ ਲਈ ਪਰ ਇਨ੍ਹਾਂ ਕਦੇ ਨਸ਼ੇ ਨੂੰ ਹੱਥ ਨਹੀਂ ਸੀ ਲਾਇਆ। ਪਤਾ ਨਹੀਂ ਕੀ ਭਾਣਾ ਵਾਪਰਿਆ ਸਾਨੂੰ ਤਾਂ ਸਾਡੇ ਕਾਮੇ ਨੇ ਦੱਸਿਆ ਕਿ ਮੈਥੋਂ ਸ਼ਰਾਬ ਦੀ ਬੋਤਲ ਮੰਗਵਾ ਲਈ ਤੇ ਖੇਤ ਵਿਚ ਬਣੀ ਬਾਪੂ ਦੀ ਮਟੀ ਕੋਲ ਬਹਿ ਕੇ ਸ਼ਰਾਬ ਪੀਣ ਲੱਗ ਗਿਆ। ਕਾਮਾ ਵਿਚਾਰਾ ਇਨ੍ਹਾਂ ਨੂੰ ਕਿਵੇਂ ਰੋਕ ਸਕਦਾ ਸੀ। ਰਾਤ ਨੂੰ ਜਦ ਮੈਂ ਆਪਣੇ ਦਿਓਰ ਤੇ ਕਾਮੇ ਨੂੰ ਟਰੈਕਟਰ ਤੇ ਇਨ੍ਹਾਂ ਨੂੰ ਲੈਣ ਭੇਜਿਆ ਤਾਂ ਇਹ ਹੋਸ਼ ਵਿਚ ਨਹੀਂ ਸਨ। ਉਹ ਦੋਵੇਂ ਇਸ ਨੂੰ ਔਖੇ ਸੌਖੇ ਟਰਾਲੀ ਵਿਚ ਮੰਜੇ ਤੇ ਪਾ ਕੇ ਲੈ ਆਏ। ਰਾਤ ਨੂੰ ਇਨ੍ਹਾਂ ਦਾ ਸਰੀਰ ਆਕੜ ਗਿਆ ਤਾਂ ਕਹਿਣ ਲੱਗੇ ਮੈਨੂੰ ਤਾਂ ਖੇਤੋਂ ਮਟੀ ਕੋਲੋਂ ਚਾਰ ਭੂਤਾਂ ਚਿੰਬੜ ਗਈਆਂ ਹਨ। ਦੋਵਾਂ ਨੇ ਮੇਰੀਆਂ ਲੱਤਾਂ ਫੜ੍ਹ ਲਈਆਂ ਹਨ ਤੇ ਦੋ ਬਾਹਵਾਂ ਤੋਂ ਖਿੱਚ ਰਹੀਆਂ ਹਨ। ਉਨ੍ਹਾਂ ਦੇ ਖੁੱਲ੍ਹੇ ਹੋਏ ਲੰਬੇ ਵਾਲ ਹਨ ਤੇ ਉਹ ਮੈਨੂੰ ਵੱਡੇ-ਵੱਡੇ ਦੰਦ ਵਿਖਾ ਕੇ ਡਰਾਉਂਦੀਆਂ ਹਨ। ਮੈਨੂੰ ਜਿੱਥੇ ਮਰਜ਼ੀ ਲੈ ਜਾਓ, ਹੁਣ ਮੈਂ ਨਹੀਂ ਬਚਣਾ। ਮਰੀਜ਼ ਦੀ ਪਤਨੀ ਦੀ ਗਾਥਾ ਸੁਣ ਕੇ ਅਸੀਂ ਮਰੀਜ਼ ਨੂੰ ਅੰਦਰ ਬੁਲਾਇਆ। ਉਨ੍ਹਾਂ ਨਾਲ ਆਏ ਦੋ ਵਿਅਕਤੀ ਉਸ ਨੂੰ ਫੜ੍ਹ ਕੇ ਅੰਦਰ ਲਿਆਏ ਤੇ ਸਾਡੇ ਕੋਲ ਬਿਠਾ ਦਿੱਤਾ। ਅਸੀਂ ਬਾਕੀ ਮੈਂਬਰਾਂ ਨੂੰ ਬਾਹਰ ਭੇਜਿਆ। ਮਰੀਜ਼ ਦੀ ਉਮਰ 60 ਸਾਲ ਦੇ ਆਸ ਪਾਸ ਲਗਦੀ ਸੀ। ਉਹ ਇੱਕ ਟੱਕ ਸਾਡੇ ਵੱਲ ਵੇਖ ਰਿਹਾ ਸੀ। ਅਸੀਂ ਉਸ ਦੀ ਮਾਨਸਿਕ ਹਾਲਤ ਵੇਖ ਕੇ ਉਸ ਨੂੰ ਸੰਮੋਹਣ ਨੀਂਦ ਵਿਚ ਲਿਜਾਣ ਦੀਆਂ ਕੋਸ਼ਿਸ਼ਾਂ ਸ਼ੁਰੂ **ਬਾਕੀ ਸਫ਼ਾ 35 'ਤੇ**

# ਅੰਧਕਾਰ ਤੋਂ ਤਰਕ ਵੱਲ



**ਬਲਦੇਵ ਲੱਧੂਵਾਲਾ**

ਮੇਰਾ ਝੁਕਾਅ ਬਚਪਨ ਤੋਂ ਹੀ ਧਾਰਮਿਕ ਰੁਚੀਆਂ ਵਾਲਾ ਸੀ। ਘਰ ਵਿਚ ਅਜਿਹਾ ਮਾਹੌਲ ਹੋਣ ਕਰਕੇ ਮੈਂ ਆਪਣੇ ਦੂਸਰੇ ਪਰਿਵਾਰਕ ਮੈਂਬਰਾਂ ਵਾਂਗ ਧਾਰਮਿਕ ਵਿਚਾਰਾਂ ਵਾਲਾ ਹੀ ਸਾਂ। ਮੇਰੇ ਦਾਦਾ ਜੀ ਸਵੇਰ ਸ਼ਾਮ ਪਾਠ ਕਰਿਆ ਕਰਦੇ ਸਨ। ਜਦ ਮੈਂ ਸਕੂਲ ਗਿਆ ਤਾਂ ਤੀਸਰੀ ਜਮਾਤ ਵਿਚ ਪੜ੍ਹਦਿਆਂ ਮੇਰੇ ਅਧਿਆਪਕ ਨੇ ਘਰੇ ਪੜ੍ਹਾਉਣ ਬਾਰੇ ਮਾਤਾ ਜੀ ਨੂੰ ਆਖਿਆ। ਸਾਡੇ ਘਰ ਵਿਚ ਕੋਈ ਪੜ੍ਹਾਉਣ ਵਾਲਾ ਨਾ ਹੋਣ ਕਰਕੇ ਮੈਂ ਸਾਡੇ ਪਿੰਡ ਦੇ ਇੱਕ ਬਜ਼ੁਰਗ ਗੁਰਮੇਲ ਸਿੰਘ ਬਾਠ ਕੋਲ ਜਾਣ ਲੱਗਾ। ਉਸ ਨੇ ਮੈਨੂੰ ਤਰਕ ਦੀ ਜਾਗ ਲਾਈ। ਉਸ ਨੇ ਮੇਰੇ ਵਰਗੇ ਹੋਰ ਬੱਚਿਆਂ ਨੂੰ ਬਿਨ੍ਹਾਂ ਕਿਸੇ ਸੁਆਰਥ ਦੇ ਵਧੀਆ ਢੰਗ ਨਾਲ ਪੜ੍ਹਾਇਆ। ਅੱਠਵੀਂ ਦੀ ਪ੍ਰੀਖਿਆ ਪਾਸ ਕਰਕੇ ਅਸੀਂ ਚੱਕ ਸੈਦੋਕੇ ਸਕੂਲ ਵਿੱਚ ਗਏ ਤਾਂ ਸਕੂਲ ਦੇ ਵਿਗਿਆਨ ਅਧਿਆਪਕ ਨੇ ਸਾਨੂੰ ਅਨੇਕਾਂ ਪ੍ਰੈਕਟੀਕਲ ਕਰਵਾਏ ਜਿੰਨ੍ਹਾਂ ਵਿਚ ਆਪਣੇ ਆਪ ਹੀ ਅੱਗ ਬਲਣ ਲੱਗ ਪੈਂਦੀ ਸੀ ਤੇ ਕਦੇ ਧੂੰਆਂ ਨਿਕਲਣ ਲੱਗ ਪੈਂਦਾ ਸੀ। ਉਨ੍ਹਾਂ ਸਾਨੂੰ ਕੈਮੀਕਲ ਰੀਐਕਸ਼ਨ ਬਾਰੇ ਸਮਝਾਇਆ ਤੇ ਅਨੇਕਾਂ ਭਰਮ ਭੁਲੇਖੇ ਦੂਰ ਕੀਤੇ। ਦਸਵੀਂ ਪਾਸ ਕਰਕੇ 1983 ਵਿਚ ਮੈਂ ਰੇਡੀਓ ਦਾ ਕੰਮ ਸਿੱਖਣ ਲੱਗ ਪਿਆ। ਉਸ ਸਮੇਂ ਪੰਜਾਬ ਵਿੱਚ ਕਾਲਾ ਦੌਰ ਚੱਲ ਰਿਹਾ ਸੀ। ਸਾਡੇ ਇਲਾਕੇ ਵਿਚ ਹੋਣ ਵਾਲੇ ਧਾਰਮਿਕ ਸਮਾਗਮਾਂ ਵਿਚ ਰੇਡੀਓ ਦਾ ਕੰਮ ਜਾਣਦਾ ਹੋਣ ਕਰਕੇ ਦੁਕਾਨ ਵਾਲੇ ਮੇਰੀ ਡਿਊਟੀ ਸਪੀਕਰ ਆਪ੍ਰੇਟਰ ਦੇ ਤੌਰ ਤੇ ਲਗਾ ਦਿੰਦੇ। ਮੈਂ ਉਤਸ਼ਾਹ ਨਾਲ ਅਜਿਹੇ ਸਮਾਰੋਹਾਂ ਵਿਚ ਸ਼ਾਮਿਲ ਹੁੰਦਾ। ਸਮਾਰੋਹਾਂ ਵਿਚ ਗਰਮ ਖਿਆਲੀਏ ਮੂਹਰਲੀ ਕਤਾਰ ਵਿਚ ਹੁੰਦੇ ਸਨ। ਮੇਰੇ ਪਿੰਡ ਵਿਚ ਹੋਏ ਧਾਰਮਿਕ ਸਮਾਗਮ ਸਮੇਂ ਉਗਰਾਹੀ ਦੀ ਲਿਸਟ ਵਿਚ ਮੇਰਾ ਨਾਮ ਹੋਣ ਕਰਕੇ 63 ਵਿਅਕਤੀਆਂ ਨਾਲ ਮੈਨੂੰ ਵੀ ਗ੍ਰਿਫ਼ਤਾਰ ਕਰਕੇ ਜੇਲ੍ਹ ਭੇਜ ਦਿੱਤਾ ਗਿਆ। ਮੈਨੂੰ ਤਿੰਨ ਮਹੀਨੇ ਜੇਲ੍ਹ ਵਿਚ ਰਹਿਣਾ ਪਿਆ।

ਜੇਲ੍ਹ ਵਿਚ ਜਦ ਸਾਡਾ ਹੋਰਨਾਂ ਲੋਕਾਂ ਨਾਲ ਵਾਹ ਪਿਆ ਤਾਂ ਅੱਖਾਂ ਖੁੱਲ੍ਹਣ ਲੱਗੀਆਂ। ਧਰਮ ਦੀ ਰਾਖੀ ਦਾ ਦਮ ਭਰਨ ਵਾਲੇ ਖਾਣ ਪੀਣ ਤੇ ਹੋਰ ਸੁੱਖ ਸਹੂਲਤਾਂ ਲਈ ਆਪਸ ਵਿਚ ਝਗੜਦੇ। ਉਨ੍ਹਾਂ ਦਾ ਖਾਣ ਪੀਣ ਤੇ ਰਹਿਣ ਸਹਿਣ ਸਾਡੇ ਨਾਲੋਂ ਚੰਗਾ ਹੁੰਦਾ। ਮੈਨੂੰ ਇਹ ਵਿਤਕਰਾ ਚੰਗਾ ਨਹੀਂ ਸੀ ਲਗਦਾ। ਆਗੂਆਂ ਦੇ ਕਥਨਾਂ ਤੇ ਕੰਮਾਂ ਵਿਚ ਅੰਤਰ ਮਨ ਨੂੰ ਅੱਖਰਦਾ ਸੀ। ਜੇਲ੍ਹ ਤੋਂ ਬਾਹਰ ਆ ਕੇ ਮੇਰੇ ਵਿਚਾਰ ਬਦਲਣ ਲੱਗੇ। ਮੈਂ ਹਰੇਕ ਪੱਖ ਨੂੰ ਬਾਰੀਕੀ ਨਾਲ ਸੋਚਣ ਲੱਗਾ। 3 ਸਾਲ ਤੱਕ ਮੈਂ ਰੇਡੀਓ ਮੁਰੰਮਤ ਕਰਨ ਦੀ ਦੁਕਾਨ ਕੀਤੀ। ਨਾਲ ਨਾਲ ਮੈਂ ਦੁਕਾਨ ਤੇ ਅਖ਼ਬਾਰ ਤੇ ਮੈਗਜ਼ੀਨ ਵੀ ਪੜ੍ਹਦਾ ਰਿਹਾ। ਮੇਰੇ ਵਿਚਾਰਾਂ ਵਿਚ ਹੌਲੀ ਹੌਲੀ ਤਰਕ ਦਾ ਅੰਸ਼ ਆਉਣ ਲੱਗਾ। ਮੈਂ ਰੇਡੀਓ ਦੀ ਦੁਕਾਨ ਵਿਚ ਤਾਂ ਭਾਵੇਂ ਕਾਮਯਾਬ ਨਾ ਹੋ ਸਕਿਆ ਪਰ ਜ਼ਿੰਦਗੀ ਦੀ ਸਮਝ ਆਉਣ ਲੱਗ ਪਈ ਸੀ।

ਕਰੀਬ 25 ਸਾਲ ਪਹਿਲਾਂ ਸਾਡੇ ਪਿੰਡ ਦੇ ਕਲੱਬ ਵਾਲਿਆਂ ਨੇ ਤਰਕਸ਼ੀਲ ਮੇਲਾ ਕਰਵਾਇਆ। ਜਿਸ ਵਿਚ ਨਾਟਕਾਂ ਤੇ ਗੀਤਾਂ ਰਾਹੀਂ ਵਹਿਮਾਂ ਭਰਮਾਂ ਤੋਂ ਦੂਰ ਰਹਿਣ ਤੇ ਭੂਤਾਂ ਪ੍ਰੇਤਾਂ ਦੀ ਹੋਂਦ ਨਾ ਹੋਣ ਬਾਰੇ ਪ੍ਰੇਰਨਾ ਮਿਲੀ। ਮੈਨੂੰ ਇਹ ਵਿਚਾਰ ਪਸੰਦ ਆਏ। ਮੇਲੇ ਤੋਂ ਅਗਲੇ ਹੀ ਦਿਨ ਮੇਰੇ ਪਿੰਡ ਦਾ ਇੱਕ ਵਿਅਕਤੀ ਮੈਨੂੰ ਆ ਕੇ ਕਹਿਣ ਲੱਗਾ ਕਿ ਮੈਂ ਤੈਨੂੰ ਭੂਤ ਪ੍ਰੇਤ ਵਿਖਾਉਂਦਾ ਹਾਂ। ਉਸ ਨੇ ਮੈਨੂੰ ਇੱਕ ਘਰ ਵਿਚ ਫਰਵਾਹ ਦੇ ਦਰਖ਼ਤ ਹੇਠ ਬਾਜਰੇ ਦੇ ਦਾਣਿਆਂ ਵਰਗੇ ਦਾਣੇ ਬੁੜਕਦੇ ਵਿਖਾਏ। ਉਹ ਮੈਨੂੰ ਕਹਿਣ ਲੱਗਾ ਕਿ ਜੇ ਕੁਝ ਨਹੀਂ ਹੁੰਦਾ ਤਾਂ ਇਨ੍ਹਾਂ ਨੂੰ ਰੋਕ ਕੇ ਵਿਖਾਓ। ਮੈ ਵੇਖਿਆ ਕਿ ਗਰਮੀ ਵਧਣ ਨਾਲ ਉਹ ਦਾਣੇ ਹੋਰ ਤੇਜੀ ਨਾਲ ਬੁੜਕਣ ਲੱਗੇ। ਮੈਂ ਉਨ੍ਹਾਂ ਬੁੜਕਦੇ ਦਾਣਿਆਂ ਵਿੱਚੋਂ ਕੁਝ ਕੁ ਸ਼ੀਸ਼ੀ ਵਿਚ ਪਾ ਕੇ ਘਰ ਲੈ ਆਇਆ ਤੇ ਉਨ੍ਹਾਂ ਦਾ ਨਿਰੀਖਣ ਕੀਤਾ। ਮੈਂ ਵੇਖਿਆ ਕਿ ਉਨ੍ਹਾਂ ਵਿਚ ਲਾਲ ਰੰਗ ਦਾ ਲਾਰਵਾ ਸੀ ਜਿਸ ਤੋਂ ਸਪਸ਼ਟ ਹੋਇਆ ਕਿ ਉਹ ਬੀਜ ਨਹੀਂ ਸਨ ਸਗੋਂ ਆਂਡੇ ਸਨ। ਜਦ ਮੈਂ ਇਸ ਖੇਤਰ ਦੇ ਤਰਕਸ਼ੀਲਾਂ ਤੋਂ ਇਸ ਬਾਰੇ ਜਾਨਣਾ ਚਾਹਿਆ ਤਾਂ ਉਨ੍ਹਾਂ ਜਾਂਚ ਕਰਨ ਤੋਂ ਬਾਅਦ ਦੱਸਿਆ ਕਿ ਉਹ ਕੀੜਿਆਂ ਦੇ ਆਂਡੇ ਹਨ। ਇਹ ਕੀੜੇ ਮੈਂ ਉਸ ਘਰ ਵਿਚ ਫਿਰ ਜਾ ਕੇ ਉਸ ਦਰਖ਼ਤ ਉੱਪਰ ਵੇਖੇ। ਮੇਰਾ ਇਹ ਯਕੀਨ ਹੋਰ ਵੀ ਪੱਕਾ ਹੋ ਗਿਆ ਕਿ ਗੈਬੀ ਜਾਂ ਰਹੱਸਮਈ ਜਾਪਦੀ ਹਰ ਘਟਨਾ ਪਿੱਛੇ ਕੋਈ ਨਾ ਕੋਈ ਕਾਰਣ ਹੈ ਜਿਸ ਨੂੰ ਆਮ ਲੋਕ ਭੂਤਾਂ ਪ੍ਰੇਤਾਂ ਨਾਲ ਜੋੜ ਕੇ ਵੇਖਦੇ ਹਨ।

ਕੁਝ ਮਹੀਨਿਆਂ ਬਾਅਦ ਸਾਡੇ ਪਿੰਡ ਦਾ ਪੰਜਾਬ ਪੁਲਿਸ ਦਾ ਕਰਮਚਾਰੀ ਮੈਨੂੰ ਮੁਕਤਸਰ ਵਿਖੇ ਦੁੱਧ ਪੀਂਦੀਆਂ

ਮੂਰਤੀਆਂ ਵਿਖਾਉਣ ਲੈ ਗਿਆ। ਉੱਥੇ ਲੋਕਾਂ ਦੀ ਭਾਰੀ ਭੀੜ ਜੁਟੀ ਹੋਈ ਸੀ। ਲੋਕ ਮੂਰਤੀ ਨੂੰ ਦੁੱਧ ਪਿਲਾ ਰਹੇ ਸੀ। ਜਦ ਅਸੀਂ ਪੁਜਾਰੀ ਨੂੰ ਥਾਲ ਵਿਚ ਮੂਰਤੀ ਰੱਖ ਕੇ ਦੁੱਧ ਪਿਲਾਉਣ ਲਈ ਆਖਿਆ ਤਾਂ ਉਹ ਸਾਨੂੰ ਟੁੱਟ ਕੇ ਪੈ ਗਿਆ। ਫਿਰ ਅਸੀਂ ਸ਼ਹਿਰ ਵਿਚ ਹੀ ਆਪਣੇ ਘਰ ਮੂਰਤੀਆਂ ਨੂੰ ਦੁੱਧ ਪਿਲਾ ਰਹੇ ਭਗਤ ਪਾਸ ਚਲੇ ਗਏ। ਉਸ ਨੇ ਸਾਨੂੰ 20 ਰੁਪਏ ਦਾ ਸਿਰਫ਼ 100 ਗਰਾਮ ਦੁੱਧ ਹੀ ਦਿੱਤਾ ਤੇ ਦੁੱਧ ਪਿਲਾਉਣ ਲਈ ਆਪਣਾ ਥਾਲ ਵੀ ਦਿੱਤਾ। ਮੈਂ ਸਾਰਿਆਂ ਦੇ ਸਾਹਮਣੇ ਥਾਲੀ ਵਿਚ ਰੱਖੀ ਮੂਰਤੀ ਨੂੰ ਦੁੱਧ ਪਿਲਾਉਣ ਦੀ ਕੋਸ਼ਿਸ਼ ਕੀਤੀ ਤਾਂ ਥਾਲੀ ਵਿਚਕਾਰੋਂ ਚਿੱਬੀ ਹੋਣ ਕਾਰਣ ਦੁੱਧ ਉਸ ਵਿਚ ਇਕੱਠਾ ਹੋ ਗਿਆ। ਇਹ ਵੇਖ ਕੇ ਮੇਰੇ ਪਿੰਡ ਵਾਲੇ ਸੱਜਣ ਦੀ ਤਸੱਲੀ ਹੋ ਗਈ ਤੇ ਅਸੀਂ ਵਾਪਸ ਪਰਤ ਆਏ।

ਹੁਣ ਮੇਰਾ ਦ੍ਰਿਸ਼ਟੀਕੋਣ ਤਰਕਸ਼ੀਲ ਬਣ ਚੁੱਕਾ ਸੀ। ਬਾਅਦ ਵਿਚ ਜਿੰਨੀਆਂ ਵੀ ਘਟਨਾਵਾਂ ਹੋਈਆਂ, ਮੈਂ ਇਸੇ ਨਜ਼ਰੀਏ ਨਾਲ ਸਾਰੀਆਂ ਘਟਨਾਵਾਂ ਦੀ ਘੋਖ਼ ਪੜਤਾਲ ਕਰਕੇ ਸੱਚ ਲੋਕਾਂ ਸਾਹਵੇਂ ਰੱਖਿਆ। ਕੁਝ ਸਮੇਂ ਬਾਅਦ ਮੈਂ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਬਣ ਗਿਆ ਤੇ ਆਪਣੀ ਸਮਰੱਥਾ ਮੁਤਾਬਿਕ ਵਿਗਿਆਨਕ ਚੇਤਨਾ ਦੇ ਪਾਸਾਰ ਲਈ ਹੱਥ ਵਟਾਉਣ ਲੱਗਾ। ਇਸ ਤਰ੍ਹਾਂ ਅੰਧਵਿਸ਼ਵਾਸਾਂ ਦੇ ਅੰਧਕਾਰ ਤੋਂ ਮੇਰੀ ਤਰਕ ਵੱਲ ਵਾਪਸੀ ਹੋਈ। ਕਰੀਬ ਦੋ ਦਹਾਕਿਆਂ ਤੋਂ ਮੈਂ ਇਸ ਲਹਿਰ ਨਾਲ ਜੁੜਿਆ ਹੋਇਆ ਹਾਂ। ਆਪਣੇ ਪਰਿਵਾਰਕ ਤੇ ਸਮਾਜਿਕ ਜੀਵਨ ਵਿਚ ਵਿਚਰਦਿਆਂ ਮੈਂ ਤਰਕਸ਼ੀਲ ਨਜ਼ਰੀਏ ਨੂੰ ਮੁੱਖ ਰੱਖ ਕੇ ਹੀ ਆਪਣੇ ਫੈਸਲੇ ਲੈਂਦਾ ਹਾਂ। ਇਸ ਕੰਮ ਵਿਚ ਤਰਕਸ਼ੀਲ ਸਰਗਰਮੀਆਂ ਤੇ ਪੁਸਤਕਾਂ ਵਿਚਲਾ ਗਿਆਨ ਮੇਰਾ ਮਾਰਗ ਦਰਸ਼ਨ ਕਰਦਾ ਹੈ। ਕਿਹਾ ਜਾਂਦਾ ਹੈ ਕਿ ਦੀਵੇ ਥੱਲੇ ਹਨੇਰਾ ਹੁੰਦਾ ਹੈ ਪ੍ਰੰਤੂ ਤਰਕਸ਼ੀਲ ਸੁਸਾਇਟੀ ਨੇ ਆਪਣੇ ਸਫ਼ਰ ਦੌਰਾਨ ਗਿਆਨ ਦੇ ਦੀਪ ਜਗਾ ਕੇ ਸਮਾਜ ਦੀਆਂ ਹਨੇਰੀਆਂ ਨੁੱਕਰਾਂ ਨੂੰ ਰੁਸ਼ਨਾਉਣ ਦਾ ਸਰਾਹੁਣਯੋਗ ਕੰਮ ਕੀਤਾ ਹੈ ਜਿਸ ਲਈ ਦੀਵੇ ਬਣ ਜਗਦੇ ਤਰਕਸ਼ੀਲ ਲਹਿਰ ਦੇ ਅਣਥੱਕ ਕਾਮੇ ਵਧਾਈ ਦੇ ਪਾਤਰ ਹਨ।

**99152-78114**

**ਸਫ਼ਾ 33 ਦੀ ਬਾਕੀ** ਕੀਤੀਆਂ ਕਿਉਂਕਿ ਉਹ ਪੂਰੀ ਤਰ੍ਹਾਂ ਹੋਸ਼ ਵਿਚ ਸੀ ਤੇ ਸਾਰੀ ਗੱਲ ਸਮਝ ਰਿਹਾ ਸੀ। ਉਸ ਨੂੰ ਪ੍ਰਭਾਵਿਤ ਕਰਨ ਲਈ ਅਸੀਂ ਉਸ ਦੇ ਸਾਹਮਣੇ ਭੂਤਾਂ ਦੀ ਰਾਖ ਬਣਾਉਣ ਦਾ ਟਰਿੱਕ ਕਰਕੇ ਵਿਖਾਇਆ। ਉਹ ਦਸ ਪੈਸਿਆਂ ਦੇ ਸਿੱਕੇ ਨਾਲ ਆਪਣੇ ਹੱਥ ਵਿਚ ਬਣੀ ਸਵਾਹ ਨੂੰ ਗੌਹ ਨਾਲ ਵੇਖਣ ਲੱਗਾ। ਅਸੀਂ ਉਸ ਨੂੰ ਵਿਸ਼ਵਾਸ ਦਿਵਾਇਆ ਕਿ ਉਹ ਹੁਣ ਭੂਤਾਂ ਦੇ ਪ੍ਰਭਾਵ ਤੋਂ ਮੁਕਤ ਹੋ ਗਿਆ ਹੈ। ਹੁਣ ਉਸ ਦੇ ਚਿਹਰੇ ਤੋਂ ਸਾਨੂੰ ਕੁਝ ਰਾਹਤ ਦਾ ਪ੍ਰਭਾਵ ਦਿੱਸਿਆ ਤਾਂ ਅਸੀਂ ਉਸ ਨਾਲ ਚਰਚਾ ਸ਼ੁਰੂ ਕੀਤੀ। ਘਰ ਪਰਿਵਾਰ ਤੋਂ ਗੱਲ ਸ਼ੁਰੂ ਕੀਤੀ ਤਾਂ ਅੱਜਕੱਲ੍ਹ ਦੇ ਨੌਜਵਾਨਾਂ ਤੇ ਆ ਕੇ ਗੱਲ ਰੁਕ ਗਈ। ਜਦ ਅਸੀਂ ਉਸ ਨੂੰ ਆਪਣੇ ਮਨ ਦੀ ਗੁੰਝਲ ਦੱਸਣ ਲਈ ਆਖਿਆ ਤਾਂ ਉਹ ਕਹਿਣ ਲੱਗਾ ਕਿ ਅਸੀਂ ਦੋਵਾਂ ਭਰਾਵਾਂ ਨੇ ਬਹੁਤ ਮਿਹਨਤ ਕਰਕੇ ਜ਼ਮੀਨ ਬਣਾਈ ਸੀ। ਸਾਰੀ ਉਮਰ ਕਿਰਸ ਕਰਕੇ ਗੁਜ਼ਾਰਾ ਕੀਤਾ ਪਰ ਹੁਣ ਸਾਡੀ ਔਲਾਦ ਸਾਡੀ ਗੱਲ ਸੁਣਨ ਨੂੰ ਤਿਆਰ ਨਹੀਂ। ਮੇਰਾ ਮਨ ਇਸੇ ਉਲਝਣ ਵਿਚ ਫਸਿਆ ਰਹਿੰਦਾ ਹੈ। ਜਦ ਮੈਂ ਆਪਣੇ ਮਨ ਦਾ ਇਹ ਦੁੱਖ ਆਪਣੇ ਨੇੜਲੇ ਬੰਦਿਆਂ ਨੂੰ ਦੱਸਿਆ ਤਾਂ ਉਨ੍ਹਾਂ ਚੁੱਕ-ਚੁਕਾ ਕੇ ਮੈਨੂੰ ਸ਼ਰਾਬ ਪੀਣ ਦੀ ਰਾਇ ਦਿੱਤੀ। ਖੇਤ ਜਾ ਕੇ ਸ਼ਰਾਬ ਤਾਂ ਮੈਂ ਪੀ ਲਈ ਪਰ ਡਰ ਨੇ ਮੇਰਾ ਬੁਰਾ ਹਾਲ ਕਰ ਦਿੱਤਾ।

ਉਸ ਦੀ ਮਾਨਸਿਕ ਹਾਲਤ ਨੂੰ ਭਾਂਪਦਿਆਂ ਅਸੀਂ ਉਸ ਨੂੰ ਮੁੜ ਸੰਮੋਹਕ ਨੀਂਦ ਵਿਚ ਲਿਜਾ ਕੇ ਉਸਾਰੂ ਸੁਝਾਅ ਦਿੱਤੇ। ਉੱਠਣ ਸਾਰ ਉਸ ਨੇ ਰਾਹਤ ਦਾ ਸਾਹ ਲਿਆ ਤੇ ਕਹਿਣ ਲੱਗਾ ਕਿ ਹੁਣ ਮੈਂ ਬਹੁਤ ਠੀਕ ਹਾਂ। ਉਸ ਨੇ ਅੱਗੇ ਤੋਂ ਸਾਡੇ ਨਾਲ ਸ਼ਰਾਬ ਨਾ ਪੀਣ ਦਾ ਵਾਅਦਾ ਵੀ ਕੀਤਾ। ਅਸੀਂ ਉਸ ਨਾਲ ਆਏ ਦੋ ਵਿਅਕਤੀਆਂ ਨੂੰ ਬੁਲਾ ਕੇ ਉਨ੍ਹਾਂ ਦੇ ਪਰਿਵਾਰ ਦਾ ਮਸਲਾ ਹੱਲ ਕਰਨ ਦੀ ਤਾਕੀਦ ਕੀਤੀ। ਸਾਡੀ ਕੌਂਸਲਿੰਗ ਤੋਂ ਬਾਅਦ ਉਹ ਪਰਤ ਗਏ। ਬਾਅਦ ਵਿਚ ਉਨ੍ਹਾਂ ਦਫ਼ਤਰ ਆ ਕੇ ਦੱਸਿਆ ਕਿ ਖੇਤ ਵਿਚਲੀ ਬਾਪੂ ਦੀ ਮਟੀ ਦੀਆਂ ਭੂਤਾਂ ਹੁਣ ਉਸ ਮਰੀਜ਼ ਪਾਸ ਕਦੇ ਨਹੀਂ ਆਈਆਂ। ਪਰਿਵਾਰ ਤੇ ਹੋਰ ਰਿਸ਼ਤੇਦਾਰਾਂ ਦੇ ਸਾਂਝੇ ਯਤਨਾਂ ਨਾਲ ਘਰ ਦਾ ਮਸਲਾ ਵੀ ਸੁਲਝ ਗਿਆ ਹੈ।

98141-24023

**ਇਹਨਾਂ ਯਤਨਾਂ ਨੂੰ ਸਲਾਮ ਹੈ:**



**ਆਪਣਾ ਸਰੀਰ ਮੈਡੀਕਲ ਖ਼ੋਜ ਕਾਰਜਾਂ ਲਈ ਭੇਂਟ ਕਰਨ ਦੀ ਵਸੀਅਤ ਕਰਨ ਵਾਲੇ ਇਹਨਾਂ ਸੱਜਣਾਂ ਦੇ ਕਦਮ ਨੂੰ ਸਲਾਮ ਕਰਦੇ ਹਾਂ:**

1. ਕੁੰਦਨ ਸਿੰਘ, ਪਿੰਡ ਲੱਖੇ ਕੜਾਈਆਂ, ਇਕਾਈ ਮੰਡੀ ਲਾਧੂਕਾ (ਫਾਜ਼ਿਲਕਾ)
2. ਨੰਬਰਦਾਰ ਨਿਰੰਜਣ ਸਿੰਘ ਪੁੱਤਰ ਸੰਤਾ ਸਿੰਘ, ਆਸਾ ਬੁੱਟਰ (ਸ਼੍ਰੀ ਮੁਕਤਸਰ ਸਾਹਿਬ)
3. ਬਲਬੀਰ ਸਿੰਘ ਪੁੱਤਰ ਬਚਨ ਸਿੰਘ, ਆਸਾ ਬੁੱਟਰ(ਸ਼੍ਰੀ ਮੁਕਤਸਰ ਸਾਹਿਬ)

: ਅਦਾਰਾ



**ਇਹਨਾਂ ਯਤਨਾਂ ਨੂੰ ਸਲਾਮ ਹੈ:**

*ਵਿਸ਼ੇਸ਼ ਰਿਪੋਰਟ*

# ਡਾ. ਦਾਭੋਲਕਰ ਯਾਦਗਾਰੀ ਸੈਮੀਨਾਰ ਤੇ ਸਨਮਾਨ ਸਮਾਰੋਹ

ਕੌਮੀ ਤਰਕਸ਼ੀਲ ਲਹਿਰ ਦੇ ਨਾਇਕ ਡਾ. ਨਰੇਂਦਰ ਦਾਭੋਲਕਰ ਦੀ ਪੰਜਵੀਂ ਸ਼ਹਾਦਤ ਬਰਸੀ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਤਰਕਸ਼ੀਲ ਭਵਨ ਵਿਖੇ ਕਰਵਾਏ ਗਏ ਸੂਬਾਈ ਸਮਾਰੋਹ ਵਿੱਚ ਰਾਜ ਭਰ ਦੇ ਤਰਕਸ਼ੀਲਾਂ, ਚੇਤਨਾ ਪ੍ਰੀਖਿਆ ਦੇ ਜੇਤੂ ਵਿਦਿਆਰਥੀ ਤੇ ਮਾਪਿਆਂ ਨੇ ਸ਼ਮੂਲੀਅਤ ਕੀਤੀ। ਸਮਾਰੋਹ ਦੇ ਪਹਿਲੇ ਦੌਰ ਵਿਚ 'ਵਿਚਾਰ ਪ੍ਰਗਟਾਵੇ ਦੀ ਆਜ਼ਾਦੀ ਤੇ ਸਾਡਾ ਕਾਰਜ' ਵਿਸ਼ੇ ਤੇ ਬੋਲਦਿਆਂ ਨਾਮਵਰ ਚਿੰਤਕ ਡਾ. ਪਰਮਿੰਦਰ ਨੇ ਆਖਿਆ ਕਿ ਵਿਚਾਰ ਪ੍ਰਗਟਾਵੇ ਦੀ ਆਜ਼ਾਦੀ ਵਿਸ਼ਾਲ ਅਰਥਾਂ ਵਿਚ ਜਮਹੂਰੀ ਹੱਕਾਂ ਦੀ ਆਵਾਜ਼ ਹੈ ਜਿਹੜੀ ਬਰਾਬਰੀ ਦੇ ਸਮਾਜ ਲਈ ਹਰ ਤਰ੍ਹਾਂ ਦੇ ਵਿਤਕਰਿਆਂ ਦੇ ਖਿਲਾਫ਼ ਉੱਠਦੀ ਆਈ ਹੈ। ਅੱਜ ਦੇ ਦੌਰ ਵਿੱਚ ਲੋਕਾਂ ਦੇ ਪਹਿਨਣ ਖਾਣ ਤੇ ਬੋਲਣ ਦੀ ਆਜ਼ਾਦੀ ਉਪਰ ਲਾਈਆਂ ਜਾ ਰਹੀਆਂ ਪਾਬੰਦੀਆਂ ਵਿਰੋਧ ਤੇ ਮਾੜੀ ਵਿਵਸਥਾ ਖਿਲਾਫ਼ ਮਾਨਵੀ ਹੱਕਾਂ ਦੀ ਬਹਾਲੀ ਲਈ ਸੰਘਰਸ਼ ਕਰਨਾ ਸਮੇਂ ਦੀ ਲੋੜ ਹੈ। ਉਨ੍ਹਾਂ ਆਖਿਆ ਕਿ ਦੇਸ਼ ਭਰ ਵਿਚ ਭਗਵੇਂਕਰਨ ਦੀ ਦਹਿਸ਼ਤ ਹੇਠ ਲੋਕਾਂ ਦੀ ਜੁਬਾਨਬੰਦੀ ਕਰਨ ਦੀਆਂ ਕੀਤੀਆਂ ਜਾ ਰਹੀਆਂ ਕੋਸ਼ਿਸ਼ਾਂ ਇੱਕ ਸੋਚੇ ਸਮਝੇ ਫਾਸ਼ੀਵਾਦੀ ਰੁਝਾਨ ਦਾ ਇੱਕ ਹਿੱਸਾ ਹਨ ਜਿਸ ਦੇ ਚਲਦਿਆਂ ਡਾ. ਦਾਭੋਲਕਰ, ਗੋਵਿੰਦ ਪੰਸਾਰੇ, ਪ੍ਰੋ. ਕੁਲਬਰਗੀ ਤੇ ਗੌਰੀ ਲੰਕੇਸ਼ ਦੀ ਸ਼ਹਾਦਤ ਹੋਈ ਹੈ। ਸਮਾਰੋਹ ਵਿਚ ਅੰਧ ਸ਼ਰਧਾ ਨਿਰਮੂਲਨ ਸੰਮਤੀ ਮਹਾਂਰਸ਼ਟਰ ਦੇ ਕਾਰਜਕਾਰੀ ਪ੍ਰਧਾਨ ਅਵਿਨਾਸ਼ ਪਾਟਿਲ ਤੇ ਸਕੱਤਰ ਡਾ. ਸੁਦੇਸ਼ ਘੋੜੇਰਾਓ ਨੇ ਦੇਸ਼ ਭਰ ਵਿਚ ਵਿਗਿਆਨਕ ਚੇਤਨਾ ਲਈ ਜੁੜੇ ਸੰਗਠਨਾਂ ਦੀ ਵਧ ਰਹੀ ਸਾਂਝ ਤੇ ਤਸੱਲੀ ਦਾ ਪ੍ਰਗਟਾਵਾ ਕਰਦਿਆਂ ਕਿਹਾ ਕਿ ਭਾਵੇਂ ਫਿਰਕੂ ਫਾਸ਼ੀ ਸ਼ਕਤੀਆਂ ਨੇ ਡਾ. ਨਰੇਂਦਰ ਦਾਭੋਲਕਰ ਨੂੰ ਸਾਥੋਂ ਖੋਹ ਲਿਆ ਹੈ ਪਰ ਉਨ੍ਹਾਂ ਦੇ ਵਿਚਾਰਾਂ ਦੀ ਤਾਕਤ ਅੱਜ ਵੀ ਦੇਸ਼ ਭਰ ਵਿਚ ਸਮਾਜਿਕ ਚੇਤਨਾ ਲਹਿਰ ਦਾ ਹਿੱਸਾ ਬਣ ਰਹੀ ਹੈ। ਸਮਾਗਮ ਵਿਚ ਬੋਲਦਿਆਂ ਕੌਮੀ ਅਤੇ ਕੌਮਾਂਤਰੀ ਵਿਭਾਗ ਦੇ ਸੂਬਾਈ ਮੁਖੀ ਬਲਵਿੰਦਰ ਬਰਨਾਲਾ ਨੇ ਦੇਸ਼ ਭਰ ਵਿਚ ਹਿੰਦੂਤਵੀ ਸੰਗਠਨਾਂ ਵੱਲੋਂ ਬਣਾਏ ਜਾ ਰਹੇ ਭੈਅ ਦੇ ਮਾਹੌਲ ਨੂੰ ਮਾਤ ਦੇਣ ਲਈ ਤਰਕਸ਼ੀਲਤਾ ਦੇ ਪ੍ਰਚਾਰ ਪ੍ਰਸਾਰ ਦੀ ਲੋੜ ਤੇ ਜੋਰ ਦਿੱਤਾ। ਜਦ ਕਿ ਜਗਰਾਜ ਧੌਲਾ, ਸੁਰਜੀਤ ਗੱਗ, ਜਗਸੀਰ ਜੀਦਾ,ਨਰਿੰਦਰਪਾਲ, ਅਮੀਸ਼ ਬਾਗਪੁਰ, ਦਵਿੰਦਰ ਸਰਥਲੀ ਨੇ ਆਪਣੇ ਗੀਤਾਂ ਤੇ ਕਵਿਤਾਵਾਂ ਨਾਲ ਸੂਬਾਈ ਸਮਾਰੋਹ ਵਿੱਚ ਕਾਵਿ ਚੇਤਨਾ ਦਾ ਰੰਗ ਭਰਿਆ। ਸੈਮੀਨਾਰ ਉਪਰੰਤ ਸੂਬਾ ਕਮੇਟੀ ਵੱਲੋਂ ਆਏ ਮਹਿਮਾਨਾਂ ਨੂੰ ਸਨਮਾਨਿਤ ਕੀਤਾ ਗਿਆ। ਸਮਾਰੋਹ ਵਿੱਚ ਪਾਸ ਕੀਤੇ ਮਤਿਆਂ ਵਿਚ ਵਿਚਾਰ ਪ੍ਰਗਟਾਵੇ ਦੀ ਆਜ਼ਾਦੀ ਦਾ ਹੱਕ ਬਹਾਲ ਕਰਨ ਪ੍ਰੋ. ਸੰਜੇ ਕੁਮਾਰ, ਸਵਾਮੀ ਅਗਨੀਵੇਸ਼ ਤੇ ਉਮਰ ਖਾਲਿਦ ਦੇ ਹਮਲਾਵਰਾਂ ਨੂੰ ਗ੍ਰਿਫ਼ਤਾਰ ਕਰਕੇ ਸਖ਼ਤ ਸਜਾਵਾਂ ਦੇਣ ਦੀ ਮੰਗ ਕੀਤੀ ਗਈ।

ਦੂਸਰੇ ਪੜ੍ਹਾਅ ਦੌਰਾਨ ਕੀਤੇ ਸਨਮਾਨ ਸਮਾਰੋਹ 'ਚ ਬੋਲਦਿਆਂ ਸੂਬਾਈ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਨੇ ਪਹਿਲੇ ਸਥਾਨਾਂ ਤੇ ਆਏ ਵਿਦਿਆਰਥੀਆਂ, ਮਾਪਿਆਂ ਤੇ ਅਧਿਆਪਕਾਂ ਨੂੰ ਮੁਬਾਰਕਬਾਦ ਦਿੰਦਿਆਂ ਆਖਿਆ ਕਿ ਵਿਦਿਆਰਥੀਆਂ ਦਾ ਸੋਚਣ ਢੰਗ ਵਿਗਿਆਨਕ ਬਣਾਉਣ ਲਈ ਸ਼ੁਰੂ ਕੀਤੀ ਇਸ ਪ੍ਰੀਖਿਆ ਵਿੱਚ ਵਿਦਿਆਰਥੀ ਵਰਗ ਵੱਲੋਂ ਵਿਖਾਇਆ ਗਿਆ ਉਤਸ਼ਾਹ ਚੰਗੇਰੇ ਭਵਿੱਖ ਦਾ ਜ਼ਾਮਨ ਹੈ। ਉਨ੍ਹਾਂ ਦੱਸਿਆ ਕਿ ਪੰਜਾਬ ਦੇ 181 ਪ੍ਰੀਖਿਆ ਕੇਂਦਰਾਂ ਤੇ 9,506 ਵਿਦਿਆਰਥੀ ਇਸ ਪ੍ਰੀਖਿਆ ਵਿੱਚੋਂ ਮਿਡਲ ਤੇ ਸੈਕੰਡਰੀ ਵਿਭਾਗਾਂ ਵਿਚੋਂ ਅਪੀਅਰ ਹੋਏ। ਕੁੱਲ 23 ਵਿਦਿਆਰਥੀਆਂ ਨੇ ਸਿਖਰਲੇ ਸਥਾਨ ਮੱਲੇ ਹਨ। ਇਨ੍ਹਾਂ ਸਾਰੇ ਵਿਦਿਆਰਥੀਆਂ ਨੂੰ ਮੰਚ ਤੇ ਸਨਮਾਨ ਪੱਤਰ ਤੇ ਪੁਸਤਕਾਂ ਦੇ ਸੈੱਟ ਦੇ ਕੇ ਸਨਮਾਨਿਆ ਗਿਆ। ਸਨਮਾਨ ਲੈਣ ਵਾਲੇ ਵਿਦਿਆਰਥੀਆਂ ਵਿੱਚੋਂ ਸਲੋਨੀ ਤੇ ਗੁਰਿੰਦਰ ਸਿੰਘ ਨੇ ਸਮਾਰੋਹ ਵਿੱਚ ਬੋਲਦਿਆਂ ਅਥਾਹ ਖੁਸ਼ੀ, ਪ੍ਰੇਰਨਾ ਤੇ ਹਾਸਲ ਗਿਆਨ ਦੇ ਜਜ਼ਬੇ ਪ੍ਰਗਟਾਏ ਤੇ ਇਸ ਪ੍ਰੀਖਿਆ ਨੂੰ ਆਪਣੇ ਸੁਪਨਿਆਂ ਦੀ ਉਡਾਣ ਆਖਿਆ। ਇਸ ਮੌਕੇ ਹਾਜ਼ਰ ਇਬਰਾਹੀਮਪੁਰ (ਸ਼ਹੀਦ ਭਗਤ ਸਿੰਘ ਨਗਰ) ਸਕੂਲ ਦੀ ਪ੍ਰਿੰਸੀਪਲ ਕਮਲਜੀਤ ਕੌਰ ਤੇ ਵਿਦਿਆਰਥੀਆਂ ਦੇ ਮਾਪਿਆਂ ਖੇਮੂਆਣਾ (ਬਠਿੰਡਾ) ਤੋਂ ਆਏ ਗੁਰਤੇਜ ਸਿੰਘ ਅਤੇ ਟੋਡਰਪੁਰ (ਲੁਧਿਆਣਾ) ਤੋਂ ਸਨਮਾਨ ਸਮਾਰੋਹ ਵਿੱਚ ਪੁੱਜੇ ਸੁਖਵਿੰਦਰ ਕੌਰ ਤੇ ਅਮਰੀਕ ਸਿੰਘ ਨੇ ਚੇਤਨਾ ਪ੍ਰੀਖਿਆ ਨੂੰ ਆਪਣੇ ਬਾਲਾਂ ਦੇ ਸੁਨਿਹਰੀ ਭਵਿੱਖ ਦੀ ਨਿਸ਼ਾਨੀ ਆਖਿਆ। ਸਮਾਰੋਹ ਦੇ ਅੰਤ ਤੇ ਤਰਕਸ਼ੀਲ ਮੈਗਜ਼ੀਨ ਦੇ ਸੰਪਾਦਕ ਬਲਬੀਰ ਚੰਦ ਲੌਂਗੋਵਾਲ ਨੇ ਸਭਨਾਂ ਦਾ ਧੰਨਵਾਦ ਕਰਦਿਆਂ ਵਿਚਾਰਾਂ ਦੇ ਪ੍ਰਗਟਾਵੇ ਲਈ ਦਰਪੇਸ਼ ਚਣੌਤੀਆਂ ਦਾ ਜ਼ਿਕਰ ਕਰਦਿਆਂ ਵਿਗਿਆਨਕ ਚੇਤਨਾ ਦੀ ਲਹਿਰ ਨੂੰ ਹਰ ਦਰ ਤੇ ਲਿਜਾਣ ਦਾ ਸੱਦਾ ਦਿੱਤਾ। ਸਮਾਰੋਹ ਵਿੱਚ ਚੇਤਨਾ ਪ੍ਰੀਖਿਆ ਲਈ ਮੋਹਰੀ ਰੋਲ ਅਦਾ ਕਰਨ ਵਾਲੀਆਂ ਰੋਪੜ, ਖਨੌਰੀ, ਭਦੌੜ, ਮੁਕਤਸਰ-ਲੱਖੇਵਾਲੀ ਤੇ ਬਠਿੰਡਾ **ਬਾਕੀ ਸਫਾ 38 'ਤੇ**

# ਬੁਰਾੜੀ ਕਾਂਡ : ਅੰਧ ਵਿਸ਼ਵਾਸ ਤੇ ਮੀਡੀਆ

ਰਾਮ ਸਵਰਨ ਲੱਖੇਵਾਲੀ



ਦੇਸ਼ ਦੀ ਰਾਜਧਾਨੀ ਦੇ ਸੰਤ ਨਗਰ ਬੁਰਾੜੀ ਇਲਾਕੇ ਵਿੱਚ ਪਰਿਵਾਰ ਦੇ 11 ਮੈਂਬਰਾਂ ਦਾ ਅੰਧ ਵਿਸ਼ਵਾਸ ਦਾ ਸ਼ਿਕਾਰ ਹੋ ਕੇ ਆਪਣੀਆਂ ਜਾਨਾਂ ਤੋਂ ਹੱਥ ਧੋ ਲੈਣਾ, ਆਪਣੇ ਆਪ ਵਿਚ ਅਫ਼ਸੋਸਨਾਕ ਤੇ ਚਿੰਤਾਜਨਕ ਵਰਤਾਰਾ ਹੈ। ਇੱਕ 'ਪੜ੍ਹੇ-ਲਿਖੇ' ਤੇ ਸੰਯੁਕਤ ਪਰਿਵਾਰ ਦਾ ਆਤਮਾਵਾਂ ਦੇ ਭਰਮ ਜਾਲ ਵਿਚ ਫਸ ਕੇ ਮੌਤ ਨੂੰ ਗਲੇ ਲਗਾਉਣਾ ਹੈਰਾਨੀਜਨਕ ਹੈ। ਇਹ ਵਰਤਾਰਾ ਇਸ ਧਾਰਨਾ ਨੂੰ ਵੀ ਸਪਸ਼ਟ ਕਰਦਾ ਹੈ ਕਿ ਦੇਸ਼ ਦੇ ਪੜ੍ਹੇ-ਲਿਖੇ ਕਹਾਉਂਦੇ ਲੋਕ ਅਸਲ ਵਿਚ ਧਰਮ ਦੇ ਪ੍ਰਭਾਵ, ਰੂੜੀਵਾਦੀ ਪ੍ਰੰਪਰਾਵਾਂ ਤੇ ਅੰਧ ਵਿਸ਼ਵਾਸਾਂ ਵਿਚ ਫਸੇ ਹੋਏ ਹਨ। ਅਜਿਹੀਆਂ ਘਟਨਾਵਾਂ ਦਾ ਪਿਛੋਕੜ ਸਦੀਆਂ ਤੋਂ ਲੋਕ ਮਨਾਂ ਵਿਚ ਭਰੇ ਜਾ ਰਹੇ ਕੂੜ ਪ੍ਰਚਾਰ ਤੋਂ ਹੈ। ਜਿਹੜਾ ਮਨੁੱਖ ਨੂੰ ਹਾਸਲ ਹਾਲਤਾਂ ਨਾਲੋਂ ਤੋੜ ਕੇ ਅਗਲੇ ਜਨਮਾਂ ਕਰਮਾਂ ਤੇ ਮੁਕਤੀ ਦੇ ਝੂਠੇ ਤੇ ਲੁਭਾਉਣੇ ਜਾਲ ਵਿਚ ਫਸਾਉਂਦਾ ਹੈ। ਉਂਝ ਵੀ ਪਿਛਲੇ ਸਾਢੇ ਚਾਰ ਸਾਲਾਂ ਤੋਂ ਦੇਸ਼ ਵਿਚ ਜਿਸ ਤਰ੍ਹਾਂ ਦਾ ਧਾਰਮਿਕ ਭੈਅ ਤੇ ਦਹਿਸ਼ਤ ਦਾ ਮਾਹੌਲ ਸਿਰਜਿਆ ਜਾ ਰਿਹਾ ਹੈ, ਉਸ ਵਿਚ ਅੰਧ ਵਿਸ਼ਵਾਸਾਂ ਤੇ ਪੁਰਾਤਨ ਗੈਰ-ਵਿਗਿਆਨਕ ਧਾਰਨਾਵਾਂ ਪਨਪਨਾ ਸਧਾਰਨ ਗੱਲ ਹੈ।

ਅੰਧ ਵਿਸ਼ਵਾਸਾਂ ਵਿਚ 11 ਜਾਨਾਂ ਗੁਆਉਣ ਦੀ ਇਹ ਘਟਨਾ ਕਿਸੇ ਪਛੜੇ ਇਲਾਕੇ ਵਿਚ ਨਹੀਂ ਵਾਪਰੀ ਸਗੋਂ ਦਿੱਲੀ ਦੇ ਉਸ ਇਲਾਕੇ ਵਿਚ ਵਾਪਰੀ ਹੈ ਜਿਥੇ ਲੋਕਾਂ ਨੂੰ ਸੂਝਵਾਨ ਮੰਨਿਆ ਜਾਂਦਾ ਹੈ ਤੇ ਸਰਵ ਪੱਖੀ ਵਿਕਾਸ ਦੇ ਦਾਅਵੇ ਕੀਤੇ ਜਾਂਦੇ ਹਨ। ਪਹਿਲੀ ਜੁਲਾਈ ਨੂੰ ਜਦ ਇੱਕੋ ਪਰਿਵਾਰ ਦੇ 11 ਮੈਂਬਰ ਫਾਂਸੀ ਉੱਤੇ ਲਟਕੇ ਮਿਲੇ ਤਾਂ ਉਸ ਖੇਤਰ ਵਿਚ ਸਨਸਨੀ ਫੈਲ ਗਈ। ਇਸ ਪਰਿਵਾਰ ਦਾ ਇੱਕ ਮੈਂਬਰ ਰਾਜਸਥਾਨ ਵਿਚ ਵੀ ਰਹਿੰਦਾ ਹੈ। ਪਰਿਵਾਰ ਅੱਤ ਦਰਜੇ ਦਾ ਧਾਰਮਿਕ ਸੀ ਜਿਹੜਾ ਕਿਸੇ ਤਾਂਤਰਿਕ ਦੇ ਜਾਲ ਵਿਚ ਫਸ ਗਿਆ। ਪੁਲਿਸ ਨੂੰ ਕੇਸ ਦੀ ਛਾਣਬੀਣ ਵਿਚ ਕਈ ਅਜਿਹੀਆਂ ਡਾਇਰੀਆਂ ਮਿਲੀਆਂ ਹਨ ਜਿਨ੍ਹਾਂ ਵਿਚ ਇਸ ਦਰਦਨਾਕ ਘਟਨਾ ਦਾ ਪਿਛੋਕੜ ਨਜ਼ਰ ਆਉਂਦਾ ਹੈ। ਇਲੈਕਟ੍ਰਾਨਿਕ ਮੀਡੀਆ ਦੇ ਸਵਾਰਥੀ ਹਿਤਾਂ ਤੇ ਟੀ.ਵੀ. ਸੀਰੀਅਲਾਂ, ਫਿਲਮਸਾਜ਼ਾਂ ਵੱਲੋਂ ਅੰਧ ਵਿਸ਼ਵਾਸਾਂ ਦੇ ਵਪਾਰੀਆਂ ਦੇ ਹੱਥੀਂ ਚੜ੍ਹ ਧੜਾਧੜ ਬਣਾਏ ਜਾਂਦੇ ਸੀਰੀਅਲਾਂ ਤੇ ਫਿਲਮਾਂ ਦਾ ਪਰਿਵਾਰ ਤੇ ਗਹਿਰਾ ਅਸਰ ਸੀ। ਪਰਿਵਾਰ ਦੇ ਮਰਦ ਮੈਂਬਰ ਆਪਣੇ ਵਪਾਰ, ਘਰ ਦੀ ਸੁੱਖ ਸ਼ਾਂਤੀ ਤੇ ਪਰਿਵਾਰਕ ਮੈਂਬਰਾਂ ਦੀ ਤੰਦਰੁਸਤੀ ਲਈ ਅੰਧ ਵਿਸ਼ਵਾਸੀ ਬਿਰਤੀ ਦੇ ਚਲਦਿਆਂ ਕਿਸੇ ਦੈਵੀ ਸ਼ਕਤੀ ਨੂੰ ਜਿੰਮੇਵਾਰ ਸਮਝਦੇ ਸਨ। ਪਰਿਵਾਰ ਦੀ ਇੱਕ ਲੜਕੀ ਮੰਗਲੀਕ ਸੀ। ਜਿਸ ਦੇ ਰਿਸ਼ਤੇ ਲਈ ਵੀ ਪਰਿਵਾਰ ਪਿਛਾਂਹ ਖਿੱਚੂ ਧਾਰਨਾਵਾਂ ਦਾ ਸ਼ਿਕਾਰ ਬਣਿਆ ਹੋਇਆ ਸੀ। ਪਰਿਵਾਰ ਆਪਣੇ ਗੁਜ਼ਰ ਗਏ ਪਿਤਾ ਦੀ ਕਥਿਤ 'ਆਤਮਾ' ਨੂੰ ਆਪਣੇ ਲਈ ਸਹਾਰਾ ਸਮਝਦਾ ਸੀ। ਡਾਇਰੀਆਂ ਵਿਚ ਪਰਿਵਾਰ ਦੇ ਮੈਂਬਰਾਂ ਦੀ ਮੌਤ ਦਾ ਵਰਨਣ ਵੀ ਲਿਖਿਆ ਮਿਲਿਆ ਹੈ ਜਿਸ ਵਿਚ ਘਟਨਾ ਵਾਲੇ ਦਿਨ ਬਾਜ਼ਾਰ ਵਿਚੋਂ ਖਰੀਦੀਆਂ ਗਈਆਂ ਰੱਸੀਆਂ, ਮੂੰਹ ਤੇ ਲਪੇਟਣ ਵਾਲੀ ਟੇਪ, ਤਾਰ ਤੇ ਰੰਗ ਬਿਰੰਗੀਆਂ ਚੁੰਨੀਆਂ ਦਾ ਵੀ ਜ਼ਿਕਰ ਹੈ। ਪਰਿਵਾਰ ਦੇ 11 ਮੈਂਬਰਾਂ ਨੇ ਆਪਣੇ ਆਪ ਨੂੰ ਫਾਂਸੀ ਤੇ ਲਟਕਾ ਲਿਆ। ਘਰ ਦਾ ਦਰਵਾਜ਼ਾ ਖੁੱਲ੍ਹਾ ਛੱਡ ਦਿੱਤਾ ਗਿਆ ਤਾਂ ਜੋ ਪਿਤਾ ਦੀ ਆਤਮਾ ਆਸਾਨੀ ਨਾਲ ਘਰ ਵਿਚ ਦਾਖ਼ਲ ਹੋ ਸਕੇ। ਮਨੋਵਿਗਿਆਨਕ ਪਹਿਲੂ ਅਨੁਸਾਰ ਪਰਿਵਾਰ ਦੇ ਮੈਂਬਰ ਮਾਨਸਿਕ ਤੌਰ ਤੇ ਏਨੇ ਕਮਜ਼ੋਰ ਹੋ ਗਏ ਸਨ ਕਿ ਉਨ੍ਹਾਂ ਮੌਤ ਨੂੰ ਗਲੇ ਲਗਾਉਣਾ ਸਵੀਕਾਰ ਕਰ ਲਿਆ। ਹੈਰਾਨੀ ਦੀ ਗੱਲ ਹੈ ਕਿ ਉਸ ਪਰਿਵਾਰ ਦੀ ਇੱਕ ਲੜਕੀ ਉੱਚ ਵਿਦਿਆ ਹਾਸਲ ਕਰਕੇ ਰਾਜਧਾਨੀ ਦੀ ਇੱਕ ਸਾਫ਼ਵੇਅਰ ਕੰਪਨੀ ਵਿਚ ਕੰਮ ਕਰਦੀ ਸੀ। ਉਸ ਦੀ ਧਰਮ ਜੋਤਿਸ਼ ਤੇ ਆਤਮਾ ਵਰਗੇ ਪ੍ਰਪੰਚਾਂ ਵਿਚ ਅਥਾਹ ਰੁਚੀ ਸੀ। ਛਾਣਬੀਣ ਤੇ ਪੁਲਿਸ ਕੇਸ ਨਾਲ ਜੁੜੇ ਤੱਥਾਂ ਤੋਂ ਇਹ ਗੱਲ ਸਾਹਮਣੇ ਆਈ ਕਿ ਪਰਿਵਾਰ ਦੇ ਮੈਂਬਰ ਆਪਣੇ ਆਪ ਨੂੰ ਮੁਕਤੀ ਦਵਾਉਣਾ ਚਾਹੁੰਦੇ ਸਨ। ਮਨੋਵਿਗਿਆਨਕ ਡਾਕਟਰਾਂ ਦੀ ਭਾਸ਼ਾ ਵਿਚ ਉਹ ਸਾਈਕੋਥਿਕ ਡਿਸਆਰਡਰ (ਧੋਖਾ, ਭਰਮ-ਭੁਲੇਖਾ) ਦਾ ਸ਼ਿਕਾਰ ਸਨ ਜਦ ਕਿ ਉਨ੍ਹਾਂ ਦੇ ਆਸਪਾਸ ਦੀ ਦੁਨੀਆ ਟੈਲੀਵਿਜ਼ਨ ਤੇ ਸ਼ੋਸ਼ਲ ਮੀਡੀਆ, ਅਜਿਹੀਆਂ ਧਾਰਨਾਵਾਂ ਨੂੰ ਬਲ ਬਖ਼ਸ਼ਦੇ ਸਨ। ਇਸ ਘਟਨਾ ਨੇ ਤਾਂਤਰਿਕਾਂ ਦੀ ਰਹੱਸਮਈ ਦੁਨੀਆ ਤੇ ਉਨ੍ਹਾਂ ਦੁਆਰਾ ਫੈਲਾਏ ਜਾਂਦੇ ਭਰਮ ਜਾਲ ਨੂੰ ਦੂਰ ਕਰਨ ਦੀ ਬਜਾਏ ਗੋਦੀ ਮੀਡੀਆ ਰਾਹੀਂ ਅੰਧ ਵਿਸ਼ਵਾਸ ਦੇ ਹਨੇਰੇ ਨੂੰ ਫੈਲਾਉਣ ਵਿਚ ਮੋਹਰੀ ਰੋਲ ਅਦਾ ਕੀਤਾ।

ਅੰਧ ਵਿਸ਼ਵਾਸਾਂ, ਮਨੋਕਾਮਨਾਵਾਂ ਤੇ ਮੁਕਤੀ ਦੀ ਧਾਰਨਾ ਦਾ ਸ਼ਿਕਾਰ ਬਣੇ ਪਰਿਵਾਰ ਵਿਚ ਵਾਪਰੀ ਇਹ ਘਟਨਾ

ਮੀਡੀਆ ਲਈ ਅਲੋਕਾਰੀ ਰਹੀ। ਜ਼ਿਆਦਾਤਰ ਮੀਡੀਆ ਨੇ ਜਹਾਲਤ ਦੇ ਪ੍ਰਚਾਰਕ ਹੋਣ ਦਾ ਸਬੂਤ ਦਿੰਦਿਆਂ ਵਾਪਰੀ ਘਟਨਾ ਦੇ ਕਾਰਨਾਂ ਦੀ ਜਾਂਚ ਵਿਗਿਆਨਕ ਢੰਗ ਤਰੀਕਿਆਂ ਨਾਲ ਕਰਨ ਦੀ ਬਜਾਏ ਪਰਿਵਾਰ ਵਾਲਾ ਪਿਛਾਂਹ ਖਿੱਚੂ ਰੁਖ ਹੀ ਅਖਤਿਆਰ ਕਰ ਲਿਆ। ਮੀਡੀਆ ਆਪਣੇ ਸਵਾਰਥੀ ਹਿਤਾਂ ਦੀ ਪੂਰਤੀ ਲਈ, ਆਪੋ ਆਪਣੇ ਚੈਨਲਾਂ ਦੀ ਪ੍ਰਸਿੱਧੀ ਲਈ ਸੰਨਸਨੀਖੇਜ ਰਿਪੋਰਟਾਂ ਬਣਾਉਣ ਵੱਲ ਨੂੰ ਹੋ ਤੁਰਿਆ। 11 ਮੈਂਬਰਾਂ ਦੀ ਮੌਤ ਲਈ ਜ਼ਿੰਮੇਵਾਰ ਭੂਤਾਂ, ਰੂਹਾਂ ਤੇ ਆਤਮਾਵਾਂ ਦੇ ਕਿੱਸੇ ਸੁਣਾਏ ਜਾਣ ਲੱਗੇ। ਉਸ ਖੇਤਰ ਵਿਚ ਮੀਡੀਆ ਨੇ ਅਜਿਹਾ ਦਹਿਸ਼ਤ ਭਰਿਆ ਮਾਹੌਲ ਸਿਰਜਨ ਦੀ ਕੋਸ਼ਿਸ਼ ਕੀਤੀ ਕਿ ਉਹ ਵੀ ਘਟਨਾ ਦੇ ਕਾਰਨਾਂ ਦੀ ਜਾਂਚ ਵੱਲ ਨਾ ਮੁੜਨ। ਆਖਰ ਉਸ ਖੇਤਰ ਦੇ ਵਾਸੀਆਂ ਨੇ ਦੁਖੀ ਹੋ ਕੇ ਮੀਡੀਆ ਕਰਮੀਆਂ ਨੂੰ ਉਥੋਂ ਚਲੇ ਜਾਣ ਲਈ ਕਿਹਾ ਗਿਆ। ਸਥਾਨਕ ਵਾਸੀਆਂ ਦਾ ਕਹਿਣਾ ਸੀ ਕਿ ਮੀਡੀਆ ਹੋਰਨਾਂ ਅੰਧ ਵਿਸ਼ਵਾਸੀ ਲੋਕਾਂ ਨੂੰ ਇਸ ਖੇਤਰ ਦੇ ਬਾਸ਼ਿੰਦੇ ਬਣਾ ਕੇ ਦਹਿਸ਼ਤ ਦਾ ਮਾਹੌਲ ਸਿਰਜ ਰਿਹਾ ਹੈ। ਹਾਲਾਂ ਕਿ ਚਾਹੀਦਾ ਤਾਂ ਇਹ ਸੀ ਕਿ ਘਟਨਾਵਾਂ ਦੀ ਸਹੀ ਢੰਗ ਨਾਲ ਪੜ੍ਹਤਾਲ ਹੁੰਦੀ ਤੇ ਅਸਲੀਅਤ ਲੋਕਾਂ ਦੇ ਸਾਹਮਣੇ ਲਿਆਂਦੀ ਜਾਂਦੀ ਤਾਂ ਭਵਿੱਖ ਵਿਚ ਅਜਿਹੀਆਂ ਦਰਦਨਾਕ ਘਟਨਾਵਾਂ ਨੂੰ ਰੋਕਿਆ ਜਾ ਸਕਦਾ।

ਦਿੱਲੀ ਦੇ ਸੰਤ ਨਗਰ ਬੁਰਾੜੀ ਕਾਂਡ ਦੀ ਇਸ ਘਟਨਾ ਨੇ ਦੇਸ਼ ਦੁਨੀਆਂ ਵਿਚ ਭਾਰਤੀ ਲੋਕਾਂ ਦੀ ਮਾਨਸਿਕਤਾ ਤੇ ਅੰਧ ਵਿਸ਼ਵਾਸਾਂ ਵਿਚ ਗੁਆਚ ਰਹੀਆ ਕੀਮਤੀ ਜਾਨਾਂ ਦੀ ਚਰਚਾ ਛੇੜੀ ਹੈ। ਜੇਕਰ ਰਾਜਧਾਨੀ ਦੇ ਲੋਕਾਂ ਦੇ ਮਨਾਂ ਵਿਚ ਅੰਧ ਵਿਸ਼ਵਾਸਾਂ ਦਾ ਏਨਾ ਗਹਿਰਾ ਪ੍ਰਭਾਵ ਹੈ ਤਾਂ ਦੂਰ ਦੁਰਾਡੇ ਪਛੜੇ ਰਾਜਾਂ ਵਿਚ ਲੋਕਾਂ ਦੀ ਮਾਨਸਿਕਤਾ ਦਾ ਅੰਦਾਜਾ ਸਹਿਜੇ ਹੀ ਲਗਾਇਆ ਜਾ ਸਕਦਾ ਹੈ। ਸੰਵਿਧਾਨ ਵਿਚ ਮੈਜ਼ਿਕ ਰੈਮੀਡੀਜ਼ ਐਕਟ ਦੇ ਹੁੰਦਿਆਂ ਅੰਧ ਵਿਸ਼ਵਾਸਾਂ ਦਾ ਹਨੇਰਾ ਦਿਨੋ ਦਿਨ ਪਸਰ ਰਿਹਾ ਹੈ। ਜਿਸ ਵਿਚ ਦੇਸ਼ ਦੀ ਕੇਂਦਰੀ ਹਕੂਮਤ ਵੀ ਸਿੱਧੇ ਅਸਿੱਧੇ ਰੂਪ ਵਿਚ ਸ਼ਾਮਲ ਹੋ ਗਈ ਹੈ। ਅਜਿਹੇ ਕੂੜ ਪ੍ਰਚਾਰ ਤੇ ਕੋਈ ਰੋਕ ਟੋਕ ਨਹੀਂ ਹੈ ਸਗੋਂ ਧਰਮ ਦੇ ਨਾਂ ਤੇ ਲੋਕਾਂ ਨੂੰ ਕੁਰਾਹੇ ਤੋਰਨ ਲਈ ਅਜਿਹੇ ਸਾਧਨ ਵਰਤੇ ਜਾ ਰਹੇ ਹਨ ਜਿਸ ਦਾ ਲੋਕ ਸਹਿਜੇ ਹੀ ਸ਼ਿਕਾਰ ਬਣ ਰਹੇ ਹਨ। ਦੇਸ਼ ਦੇ ਜਿੰਨਾਂ ਰਾਜਾਂ ਵਿਚ ਭਗਵਾਂ ਸਰਕਾਰ ਹੈ ਉਥੇ ਸਿੱਖਿਆ ਰਾਹੀਂ ਵੀ ਜਹਾਲਤ ਨਾਲ ਜੋੜਨ ਦੇ ਯਤਨ ਕੀਤੇ ਜਾ ਰਹੇ ਹਨ। ਦੇਸ਼ ਦੇ ਜ਼ਿੰਮੇਵਾਰ ਅਹੁਦਿਆਂ ਤੇ ਬੈਠੇ ਲੋਕ ਆਪਣੀਆਂ ਤਕਰੀਰਾਂ, ਨੀਤੀਆਂ ਤੇ ਸ਼ੋਸ਼ਲ ਮੀਡੀਆ ਰਾਹੀਂ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਮਾਤ ਦੇਣ ਲਈ ਯਤਨਸ਼ੀਲ ਹਨ। ਮੀਡੀਆ ਦਾ ਇੱਕ ਛੋਟਾ ਜਿਹਾ ਹਿੱਸਾ ਅਜੇ ਵੀ ਆਪਣੀ ਜ਼ਿੰਮੇਵਾਰੀ ਨਾਲ ਜੁੜਿਆ ਹੋਇਆ ਹੈ ਤੇ ਦੇਸ਼ ਦੇ ਹੋਰ ਮਸਲਿਆਂ ਦੇ ਨਾਲ ਨਾਲ ਅੰਧ ਵਿਸ਼ਵਾਸਾਂ ਦੇ ਹਨੇਰੇ ਨੂੰ ਦੂਰ ਕਰਨ ਲਈ ਵੀ ਵਿਤੋਂ ਬਾਹਰੀ ਯਤਨ ਜੁਟਾ ਰਿਹਾ ਹੈ। ਇਸ ਘਟਨਾ ਤੋਂ ਸਬਕ ਲੈਂਦਿਆਂ ਸਰਕਾਰਾਂ ਨੂੰ ਚਾਹੀਦਾ ਸੀ ਕਿ ਹਰ ਰਾਜ ਵਿਚ ਅੰਧ ਵਿਸ਼ਵਾਸ ਵਿਰੋਧੀ ਕਾਨੂੰਨ ਬਣਾਇਆ ਜਾਣਾ ਯਕੀਨੀ ਕੀਤਾ ਜਾਂਦਾ ਪ੍ਰੰਤੂ ਹੋ ਇਸ ਦੇ ਉਲਟ ਰਿਹਾ ਹੈ। ਅਜਿਹੀਆਂ ਚਾਨਣ ਮੰਗਦੀਆਂ ਆਵਾਜ਼ਾਂ ਨੂੰ ਬੰਦ ਕਰਨ ਲਈ ਧਰਮ ਗੁਰੂਆਂ ਤੇ ਅਖੌਤੀ ਬਾਬਿਆਂ ਨੂੰ ਰਾਜ ਸੱਤਾ ਦਾ ਅੰਗ ਬਣਾਇਆ ਜਾ ਰਿਹਾ ਹੈ ਜਿਹੜੇ ਵਿਗਿਆਨ ਦੀਆਂ ਖੋਜ਼ਾਂ, ਲੱਭਤਾਂ ਤੇ ਹੋਰ ਨਿਯਮਾਂ ਦੇ ਉਲਟ ਪ੍ਰਚਾਰ ਕਰਦੇ ਹਨ।

ਵਿਗਿਆਨਕ ਨਜ਼ਰੀਏ ਨਾਲ ਲੋਕਾਈ ਦੀ ਕਾਇਆ ਕਲਪ ਕਰਨ ਲਈ ਜਰੂਰੀ ਹੈ ਕਿ ਤਰਕਸ਼ੀਲ ਨਜ਼ਰੀਏ ਦੇ ਪਾਸਾਰ ਪ੍ਰਚਾਰ ਲਈ ਯਤਨ ਹੋਰ ਤੇਜ ਕੀਤੇ ਜਾਣ। ਅੰਧ ਵਿਸ਼ਵਾਸਾਂ ਤੇ ਅਗਿਆਨਤਾ ਦੀ ਜਹਾਲਤ ਨੂੰ ਮਾਤ ਦੇਣ ਲਈ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਲੋਕਾਂ ਦੀ ਸੋਚ ਦਾ ਹਿੱਸਾ ਬਣਾਇਆ ਜਾਵੇ। ਦੇਸ਼ ਵਿਚ ਵਾਪਰਦੀਆਂ ਅਜਿਹੀਆਂ ਘਟਨਾਵਾਂ ਦੇ ਅਸਲ ਕਾਰਣਾਂ ਨੂੰ ਲੋਕਾਂ ਵਿਚ ਲਿਜਾ ਕੇ ਕਿਸਮਤ ਕਰਮਾਂ ਦੇ ਕੂੜ ਪ੍ਰਚਾਰ ਨੂੰ ਮਾਤ ਦਿੱਤੀ ਜਾ ਸਕਦੀ ਹੈ। ਬੁਰਾੜੀ ਕਾਂਡ ਤਾਂ ਇੱਕ ਸ਼ੀਸ਼ਾ ਹੈ ਜਿਸ ਰਾਹੀਂ ਅਸੀਂ ਅਗਲੇ ਜਨਮਾਂ ਕਰਮਾਂ ਤੇ ਮੁਕਤੀ ਦੇ ਝੂਠੇ ਸਿਧਾਂਤਾਂ ਵਿਚ ਅਜਾਂਈ ਜਾ ਰਹੀਆਂ ਜਾਨਾਂ ਦੀ ਤਸਵੀਰ ਵੇਖ ਸਕਦੇ ਹਾਂ। ਦੇਸ਼ ਦੇ ਸਾਰੇ ਤਰਕਸ਼ੀਲ ਸੰਗਠਨਾਂ, ਕਲਮਕਾਰਾਂ, ਪੱਤਰਕਾਰਾਂ ਤੇ ਬੁੱਧੀਜੀਵੀਆਂ ਨੂੰ ਇਸ ਗੰਭੀਰ ਮਸਲੇ ਦੇ ਹੱਲ ਲਈ ਆਪਣਾ ਹਾਂ-ਪੱਖੀ ਰੋਲ ਨਿਭਾਉਣਾ ਚਾਹੀਦਾ ਹੈ।

ਸੰਪਰਕ 94173-62085

(ਸ੍ਰੋਤ: ਸਰਿਤਾ ਮੈਗਜ਼ੀਨ, ਬੀ.ਬੀ.ਸੀ. ਹਿੰਦੀ)

---

**ਸਫਾ 36 ਦੀ ਬਾਕੀ** ਇਕਾਈਆਂ ਦਾ ਵੀ ਸਨਮਾਨ ਕੀਤਾ ਗਿਆ। ਸਮਾਰੋਹ ਵਿੱਚ ਸੂਬਾਈ ਆਗੂਆਂ ਹੇਮ ਰਾਜ ਸਟੈਨੋ, ਸੁਖਵਿੰਦਰ ਬਾਗਪੁਰ, ਐਡਵੋਕੇਟ ਹਰਿੰਦਰ ਲਾਲੀ, ਭੂਰਾ ਸਿੰਘ ਤੋਂ ਇਲਾਵਾ ਰਾਜ ਭਰ ਤੋਂ ਆਏ ਤਰਕਸ਼ੀਲ ਤੇ ਹੋਰ ਜਮਹੂਰੀ ਜਥੇਬੰਦੀਆਂ ਦੇ ਆਗੂ ਸੋਹਣ ਸਿੰਘ ਮਾਝੀ, ਚਰਨਜੀਤ ਕੌਰ, ਡਾ. ਮਜੀਦ ਆਜ਼ਾਦ, ਗੁਰਮੀਤ ਖਰੜ, ਜਰਨੈਲ ਕ੍ਰਾਂਤੀ, ਰਾਮ ਕੁਮਾਰ ਪਟਿਆਲਾ, ਹਰਚੰਦ ਭਿੰਡਰ, ਦਲਬੀਰ ਕਟਾਣੀ, ਸੁਖਦੇਵ ਫਗਵਾੜਾ, ਅੰਮ੍ਰਿਤ ਰਿਸ਼ੀ, ਰਾਮ ਸਿੰਘ ਨਿਰਮਾਣ, ਪਰਵੀਨ ਜੰਡਵਾਲਾ, ਬਲਰਾਜ ਮੌੜ, ਪ੍ਰਿੰਸੀਪਲ ਮਨਜੀਤ ਸਿੰਘ ਮਲਸੀਆਂ, ਜੁਝਾਰ ਲੌਂਗੋਵਾਲ, ਜਗਸੀਰ ਜੀਦਾ, ਅਕਸ਼ੈ ਖਨੌਰੀ ਵੀ ਹਾਜ਼ਰ ਸਨ।

# ਡਾ. ਨਰਿੰਦਰ ਦਭੋਲਕਰ/ਗੌਰੀ ਲੰਕੇਸ਼ ਕਤਲ ਕੇਸ

## ਡਾ. ਨਰਿੰਦਰ ਦਭੋਲਕਰ ਕਤਲ ਕੇਸ : ਇੱਕ ਕਾਤਲ ਗ੍ਰਿਫਤਾਰ :

ਸੀ.ਬੀ.ਆਈ. ਨੇ ਅੰਧ ਸ਼ਰਧਾ ਨਿਰਮੂਲਣ ਸੰਮਤੀ, ਮਹਾਰਾਸ਼ਟਰ ਦੇ ਸੂਬਾ ਮੁਖੀ ਡਾ. ਨਰਿੰਦਰ ਦਭੋਲਕਰ ਦੀ ਪੰਜ ਸਾਲ ਪਹਿਲਾਂ 20 ਅਗਸਤ 2013 ਨੂੰ ਹੋਈ ਹੱਤਿਆ ਦੇ ਸੰਬੰਧ ਵਿੱਚ ਦੋ ਹਮਲਾਵਰਾਂ ਵਿੱਚੋਂ ਇੱਕ ਨੂੰ ਗ੍ਰਿਫਤਾਰ ਕਰ ਲਿਆ ਹੈ। ਮੁਲਜ਼ਮ ਦਾ ਨਾਮ ਸਚਿਨ ਪ੍ਰਕਾਸ਼ ਰਾਓ ਆਂਦੁਰੇ ਹੈ ਅਤੇ ਇਹ ਔਰੰਗਾਬਾਦ ਦਾ ਵਾਸੀ ਹੈ। ਸੀ.ਬੀ.ਆਈ. ਵਕੀਲ ਵਿਜੈ ਕੁਮਾਰ ਢਕਾਣੇ ਨੇ ਮੁਲਜ਼ਮ ਦੀ 14 ਦਿਨਾਂ ਦੀ ਹਿਰਾਸਤ ਮੰਗਦਿਆਂ ਕਿਹਾ ਕਿ ਜਾਂਚ ਤੋਂ ਪਤਾ ਚੱਲਿਆ ਕਿ ਇਸ ਮੁਲਜ਼ਮ ਨੂੰ ਦਭੋਲਕਰ ਦੇ ਕਤਲ ਤੋਂ ਪਹਿਲਾਂ ਮਹਾਰਾਸ਼ਟਰ ਤੇ ਕਰਨਾਟਕ ਵਿੱਚ ਵੱਖ-ਵੱਖ ਥਾਵਾਂ ’ਤੇ ਸ਼ੂਟਿੰਗ (ਗੋਲੀ ਚਲਾਉਣ) ਦੀ ਸਿਖਲਾਈ ਮਿਲੀ ਸੀ। ਪੂਰੀ ਸਾਜਿਸ਼ ਵਰੇਂਦਰ ਤਾਵੜੇ ਨੇ ਰਚੀ ਸੀ। ਤਾਵੜੇ ਹਿੰਦੂ ਜਨ-ਜਾਗ੍ਰਿਤੀ ਸੰਮਤੀ ਦਾ ਮੈਂਬਰ ਹੈ। ਸੀ.ਬੀ.ਆਈ. ਨੇ ਇਸ ਨੂੰ ਜੂਨ 2016 ਵਿੱਚ ਪਨਵੇਲ ਵਿਚਲੇ ਉਸ ਦੇ ਘਰ ਵਿੱਚੋਂ ਗ੍ਰਿਫਤਾਰ ਕਰ ਲਿਆ ਸੀ। ਇਸ ਸੰਬੰਧੀ ਮਹਾਰਾਸ਼ਟਰ ਦੇ ਜਾਲਨਾ ਜ਼ਿਲ੍ਹੇ ਵਿੱਚੋਂ ਵੀ ਸ਼ਿਵ ਸੈਨਾ ਦੇ ਇੱਕ ਸਾਬਕਾ ਕਾਰਪੋਰੇਟਰ ਸ੍ਰੀਕਾਂਤ ਪੰਗਾਰਕਰ ਨੂੰ ਵੀ ਪੁੱਛਗਿੱਛ ਲਈ ਹਿਰਾਸਤ ਵਿੱਚ ਲਿਆ ਗਿਆ ਹੈ। ਆਂਦੁਰੇ ਨੇ ਤਫਤੀਸ਼ ਦੌਰਾਨ ਇਹ ਖੁਲਾਸਾ ਕੀਤਾ ਸੀ ਕਿ ਦਾਭੋਲਕਰ ਦੇ ਕਤਲ ਮੌਕੇ ਪੰਗਾਰਕਰ ਵੀ ਉਹਨਾਂ ਦੇ ਨਾਲ ਸੀ। ਆਂਦੁਰੇ ਨੂੰ ਅਦਾਲਤ ਨੇ 26 ਅਗਸਤ ਤੱਕ ਸੀ.ਬੀ.ਆਈ. ਹਿਰਾਸਤ ’ਚ ਭੇਜਿਆ ਹੈ। ਇਸ ਤੋਂ ਪਹਿਲਾਂ ਸੀ.ਬੀ.ਆਈ. ਨੇ ਦੋਸ਼ ਪੱਤਰ ’ਚ ਸ਼ੂਟਰਾਂ ਦੇ ਤੌਰ ’ਤੇ ਸਾਰੰਗ ਅਕੋਲਕਰ ਅਤੇ ਵਿਨੈ ਪਵਾਰ ਨੂੰ ਦੋਸ਼ੀ ਬਣਾਇਆ ਸੀ। ਇਹ ਦੋਵੇਂ ਅੱਜ ਵੀ ਫਰਾਰ ਹਨ।

**ਗੌਰੀ ਲੰਕੇਸ਼ ਕਤਲ ਕੇਸ : ਹਿੰਦੂ ਜਨ-ਜਾਗ੍ਰਿਤੀ ਸੰਮਤੀ ਦੇ ਮੈਂਬਰ ਘਰੋਂ 8 ਦੇਸੀ ਬੰਬ ਬਰਾਮਦ :**

ਮੁੰਬਈ ਅੱਤਵਾਦੀ ਵਿਰੋਧੀ ਦਸਤੇ (A.T.S.) ਨੇ ਨਾਲਾ ਸੋਪਾਰਾ ਇਲਾਕੇ ਦੇ ਵੈਭਵ ਰਾਊਤ ਨਾਮ ਦੇ ਵਿਅਕਤੀ ਦੇ ਘਰੋਂ 8 ਦੇਸੀ ਬੰਬ ਬਰਾਮਦ ਕੀਤੇ ਹਨ। ਏ.ਟੀ.ਐਸ. ਅਨੁਸਾਰ ਪੱਤਰਕਾਰ ਗੌਰੀ ਲੰਕੇਸ਼ ਦੇ ਕਤਲ ਦੇ ਮਾਮਲੇ ਵਿੱਚ ਆਮੋਲ ਕਾਲੇ ਨੂੰ ਗ੍ਰਿਫਤਾਰ ਕੀਤਾ ਗਿਆ ਸੀ। ਕਾਲੇ ਪੇਸ਼ੇ ਤੋਂ ਇੱਕ ਇੰਜਨੀਅਰ ਹੈ। ਉਹ ਇਸ ਕਤਲ ਦਾ ਸਾਜਿਸ਼ ਘਾੜਾ ਸੀ। ਜਦੋਂ ਕਾਲੇ ਦੀ ਗ੍ਰਿਫਤਾਰੀ ਹੋਈ ਤਾਂ ਪੁੱਛਗਿੱਛ ਵਿੱਚ ਉਸ ਨੇ ਆਪਣੀ ਜਥੇਬੰਦੀ ਨਾਲ ਜੁੜੇ ਲੋਕਾਂ ਦੇ ਨਾਂਅ ਦੱਸੇ। ਉਸ ਜਥੇਬੰਦੀ ਲਈ ਕੰਮ ਕਰ ਰਹੇ 10 ਵਿਅਕਤੀਆਂ ਦੀ ਸੂਚੀ ਏ.ਟੀ.ਐਸ. ਨੂੰ ਕਾਲੇ ਕੋਲੋਂ ਮਿਲੀ ਸੀ ਜਿਸ ’ਚ ਸਨਾਤਨ ਸੰਸਥਾ ਨਾਲ ਜੁੜੇ ਵੈਭਵ ਰਾਊਤ ਦਾ ਨਾਮ ਵੀ ਸ਼ਾਮਲ ਹੈ। ਏ.ਟੀ.ਐਸ. ਅਧਿਕਾਰੀਆਂ ਅਨੁਸਾਰ ਰਾਊਤ ਕਈ ਹਿੰਦੂਵਾਦੀ ਜਥੇਬੰਦੀਆਂ ਅਤੇ ਗਊ ਰੱਖਿਆ ਸਮੂਹਾਂ ਦੇ ਸਰਗਰਮ ਮੈਂਬਰ ਦੇ ਰੂਪ ਵਿੱਚ ਕੰਮ ਕਰ ਰਿਹਾ ਸੀ। 2015 ’ਚ ਉਸ ਦੇ ਖਿਲਾਫ਼ ਦੋ ਕੇਸ ਦਰਜ ਹੋਏ ਸਨ। ਉਹ ਕੁੱਝ ਦਿਨ ਪਹਿਲਾਂ ਹੀ ਬਾਹਰ ਆਇਆ ਸੀ। ਨਾਲਾ ਸੋਪਾਰਾ ’ਚ ਛਾਪੇਮਾਰੀ ਕਰਨ ਪੁੱਜੇ ਇਸ ਦਸਤੇ ਨੂੰ ਇਸ ਘਰ ਦੇ ਨੇੜੇ ਦੀ ਹੀ ਇੱਕ ਦੁਕਾਨ ਵਿੱਚੋਂ ਵਿਸਫੋਟਕ ਪਦਾਰਥ ਬਣਾਉਣ ਦਾ ਸਾਮਾਨ ਵੀ ਮਿਲਿਆ ਹੈ। ਇਸ ਸਾਮਾਨ ’ਚ ਵੱਡੀ ਮਾਤਰਾ ’ਚ ਗੰਨ ਪਾਊਡਰ ਅਤੇ ਡੈਟੋਨੇਟਰ ਸ਼ਾਮਲ ਹੈ। ਮਾਹਿਰਾਂ ਅਨੁਸਾਰ ਏਨੇ ਸਮਾਨ ਨਾਲ ਘੱਟੋ-ਘੱਟ ਦੋ ਦਰਜਨ ਬੰਬ ਆਰਾਮ ਨਾਲ ਬਣਾਏ ਜਾ ਸਕਦੇ ਹਨ।



**ਸ੍ਰੋਤ : ਵੱਖ-ਵੱਖ ਅਖ਼ਬਾਰਾਂ ਦੀ ਰਿਪੋਰਟਿੰਗ**

---

***ਸਫਾ 42 ਦੀ ਬਾਕੀ*** ਅਮੀਰ ਸਨ। 1789 ਵਿੱਚ ਜਦੋਂ ਫਰੈਂਚ ਕ੍ਰਾਂਤੀ ਸ਼ੁਰੂ ਹੋਈ ਤਾਂ ਅਮੀਰਾਂ ਵਿਰੁੱਧ ਲੋਕਾਂ ਦਾ ਰੋਹ ਭੜਕ ਉੱਠਿਆ। ਗ਼ਰੀਬ ਭੁੱਖਮਰੀ ਦੇ ਕਾਰਨ ਸੜਕਾਂ ’ਤੇ ਆ ਉੱਤਰੇ। ਭਾਵੇਂ ਲੇਵੋਜ਼ਿਯਰ ਦੋਸ਼ੀ ਨਹੀਂ ਸਨ ਪਰ ਅਮੀਰ ਨੋਬਲਮੈਨ ਤਾਂ ਸਨ ਹੀ। ਅਦਾਲਤ ਨੇ ਉਹਨਾਂ ਨੂੰ ਦੋਸ਼ੀ ਮੰਨਿਆ। ਜਦੋਂ ਜੱਜ ਨੂੰ ਦੱਸਿਆ ਗਿਆ ਕਿ ਉਹ ਮਹਾਨ ਵਿਗਿਆਨਕ ਹਨ ਤਾਂ ਉਸ ਨੇ ਕਿਹਾ, ‘‘ਫਰਾਂਸ ਨੂੰ ਵਿਗਿਆਨਕਾਂ ਦੀ ਜ਼ਰੂਰਤ ਨਹੀਂ, ਬ੍ਰੈਡ-ਬਟਰ (ਰੋਟੀ-ਮੱਖਣ) ਚਾਹੀਦਾ।’ 1794 ਵਿੱਚ ਉਹਨਾਂ ਦਾ ਗਲਾ ਕੱਟ ਦਿੱਤਾ ਗਿਆ। ਅੱਜ ਉਹਨਾਂ ਦਾ ਨਾਮ ‘ਆਈਫੇਲ ਟਾਵਰ’ ’ਤੇ ਖੁਦਿਆ ਹੋਇਆ ਹੈ।

**(ਪੰਜਾਬੀ ਅਨੁਵਾਦ : ਅਦਾਰਾ)**

**(ਸ੍ਰੋਤ : ਮਹੀਨਾਵਾਰ ਹਿੰਦੀ ਮੈਗਜ਼ੀਨ ‘ਵਿਗਿਆਨ ਪ੍ਰਗਤੀ’)**

*ਸਮਕਾਲੀ ਸੰਪਾਦਕੀ*

# ਗਾਂ ਦੇ ਨਾਮ 'ਤੇ ਵਧ ਰਹੇ ਹਜੂਮੀ ਕਤਲ

**ਲਖਵਿੰਦਰ**

ਫਿਰਕੂ ਜਨੂੰਨ ਦੇ ਨਸ਼ੇ ਵਿੱਚ ਕੀਤੀਆਂ ਜਾ ਰਹੀਆਂ ਵਾਰਦਾਤਾਂ ਵਿੱਚ ਹਜੂਮੀ ਕਤਲ (ਭੀੜ ਵੱਲੋਂ ਕਤਲ ਕਰਨਾ) ਦਿਨੋਂ-ਦਿਨ ਵਧ ਰਹੇ ਹਨ। ਹੁਣ ਇੱਕ ਨਵੀਂ ਘਟਨਾ ਰਾਜਸਥਾਨ ਦੇ ਅਲਵਰ ਦੀ ਹੈ ਜਿੱਥੇ 20 ਦੀ ਰਾਤ ਨੇੜਲੇ ਪਿੰਡ ਤੋਂ ਗਊਆਂ ਖਰੀਦ ਕੇ ਘਰ ਲਿਜਾ ਰਹੇ ਰਕਬਰ ਨਾਮੀ ਮੁਸਲਮਾਨ ਵਿਅਕਤੀ ਨੂੰ ਫਿਰਕੂ ਜਨੂੰਨੀਆਂ ਦੇ ਹਜੂਮ ਨੇ ਕਤਲ ਕਰ ਦਿੱਤਾ। ਰਕਬਰ ਦੇ ਨਾਲ ਉਸਦਾ ਸਾਥੀ ਅਸਲਮ ਖਾਨ ਵੀ ਸੀ ਜੋ ਇਸ ਕੁੱਟ-ਮਾਰ ਵਿੱਚ ਮਸਾਂ ਆਪਣੀ ਜਾਨ ਬਚਾ ਕੇ ਭੱਜਿਆ। ਉਸ ਨੇ ਦੱਸਿਆ ਕਿ ਜੋ ਵਿਅਕਤੀ ਉਹਨਾਂ ਨੂੰ ਕੁੱਟ ਰਹੇ ਸਨ ਉਹਨਾਂ ਦਾ ਕਹਿਣਾ ਸੀ ਕਿ, "ਐਮ.ਐਲ.ਏ. ਸਾਬ੍ਹ ਸਾਡੇ ਨਾਲ ਨੇ, ਸਾਡਾ ਕੋਈ ਕੁਝ ਨਹੀਂ ਵਿਗਾੜ ਸਕਦਾ।" ਕੁੱਟਮਾਰ ਕਰਨ ਵਾਲਿਆਂ ਵਿੱਚ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਕਾਰਕੁੰਨ ਮੋਹਰੀ ਸਨ। ਇਸ ਘਟਨਾ ਵਿੱਚ ਪੁਲਿਸ ਦੀ ਵੀ ਸ਼ਰਮਨਾਕ ਭੂਮਿਕਾ ਸਾਹਮਣੇ ਆਈ ਹੈ। ਕਰੀਬ 12:30 ਵਜੇ ਖ਼ਬਰ ਮਿਲਣ ਤੋਂ ਬਾਅਦ ਪੁਲਿਸ ਉੱਥੇ ਰਾਤ 1 ਵਜੇ ਦੇ ਕਰੀਬ ਪਹੁੰਚੀ ਤੇ ਉੱਥੇ 15-20 ਮਿੰਟ ਦੀ ਦੂਰੀ 'ਤੇ ਸਥਿਤ ਹਸਪਤਾਲ ਵਿੱਚ ਜ਼ਖਮੀ ਰਕਬਰ ਨੂੰ ਪਹੁੰਚਾਉਣ ਵਿੱਚ ਪੁਲਿਸ ਨੇ 3 ਘੰਟੇ ਲਾ ਦਿੱਤੇ ਤੇ ਹਸਪਤਾਲ ਵਿੱਚ ਪਹੁੰਚਣ ਤੋਂ ਪਹਿਲਾਂ ਉਸਦੀ ਮੌਤ ਹੋ ਗਈ। ਇਹ ਵੀ ਦੱਸਿਆ ਜਾ ਰਿਹਾ ਹੈ ਕਿ ਪੁਲਿਸ ਨੇ ਵੀ ਰਕਬਰ ਦੀ ਕੁੱਟਮਾਰ ਕੀਤੀ ਸੀ। ਪੁਲਿਸ ਨੇ ਘਟਨਾ ਵਾਲੀ ਥਾਂ ਪਹੁੰਚਣ ਮਗਰੋਂ ਜ਼ਖਮੀ ਰਕਬਰ ਨੂੰ ਹਸਪਤਾਲ ਪਹੁੰਚਾਉਣ ਦੀ ਥਾਂ ਪਹਿਲਾਂ ਗਊਆਂ ਨੂੰ ਗਊਸ਼ਾਲਾ ਪਹੁੰਚਾਇਆ ਤੇ ਮਗਰੋਂ ਜ਼ਖਮੀ ਰਕਬਰ ਨੂੰ ਹਸਪਤਾਲ ਲੈ ਕੇ ਗਏ। ਮੌਕੇ ਦੇ ਗਵਾਹਾਂ ਮੁਤਾਬਕ ਪੁਲਿਸ ਨੇ ਰਾਹ ਵਿੱਚ ਗੱਡੀ ਰੋਕ ਕੇ ਚਾਹ-ਪਾਣੀ ਵੀ ਪੀਤਾ। ਪੁਲਿਸ ਦੀ ਅਜਿਹੀ ਭੂਮਿਕਾ ਸਾਹਮਣੇ ਆਉਣਾ ਸਾਫ ਕਰਦਾ ਹੈ ਕਿ ਇਸ ਬੁਰਛਾਗਰਦੀ ਵਿੱਚ ਪੁਲਿਸ ਵੀ ਬਰਾਬਰ ਦੀ ਭਾਈਵਾਲ ਹੈ।

ਹਮਲਾਵਰ ਹਜੂਮ ਜਿਸ ਵਿਧਾਨ ਸਭਾ ਮੈਂਬਰ ਦੇ ਨਾਲ ਹੋਣ ਦੀ ਗੱਲ ਕਰ ਰਿਹਾ ਸੀ, ਉਸਦਾ ਬਿਆਨ ਵੀ ਅਗਲੇ ਦਿਨਾਂ ਵਿੱਚ ਆ ਗਿਆ। ਅਲਵਰ ਦੇ ਇਸ ਸਥਾਨਕ ਭਾਜਪਾ ਆਗੂ ਗਿਆਨਦੇਵ ਆਹੂਜਾ ਨੇ ਕਾਤਲਾਂ ਦੀ ਰਾਖੀ ਕਰਦੇ ਹੋਏ ਕਿਹਾ ਕਿ "ਸਾਡੇ ਕਾਰਕੁੰਨਾਂ ਨੇ ਥੋੜ੍ਹੀ-ਬਹੁਤ ਕੁੱਟਮਾਰ ਹੀ ਕੀਤੀ ਸੀ, ਮਗਰੋਂ ਪੁਲਿਸ ਨੇ ਕੁੱਟਿਆ। ਉਸਦੀ ਮੌਤ ਪੁਲਿਸ ਹਿਰਾਸਤ ਵਿੱਚ ਹੋਈ ਹੈ ਬੇਦੋਸ਼ੇ ਗਊ ਰਾਖਿਆਂ ਨੂੰ ਦੋਸ਼ ਕਿਉਂ ਦਿੱਤਾ ਜਾ ਰਿਹਾ ਹੈ ?" ਰਾਸ਼ਟਰੀ ਸਵੈ-ਸੇਵਕ ਸੰਘ ਦੇ ਇੱਕ ਆਗੂ ਇੰਦਰੇਸ਼ ਕੁਮਾਰ ਨੇ ਇਸ ਕਤਲ ਉੱਪਰ ਕਿਹਾ ਕਿ "ਅਜਿਹੇ ਕਤਲ ਰੁਕ ਸਕਦੇ ਹਨ ਜੇ ਲੋਕ ਗਊ ਮਾਸ ਖਾਣਾ ਬੰਦ ਕਰ ਦੇਣ।" ਮਤਲਬ ਜੇ ਗਊ ਮਾਸ ਖਾਣਾ ਜਾਰੀ ਰਹੇ ਤਾਂ ਇਹ ਕਤਲ ਜਾਰੀ ਰਹਿਣਗੇ।

ਅਜਿਹੀਆਂ ਵਾਰਦਾਤਾਂ ਦਾ ਸਿਲਸਿਲਾ ਲਗਾਤਾਰ ਲੰਬਾ ਹੁੰਦਾ ਜਾ ਰਿਹਾ ਹੈ। ਗ੍ਰਹਿ ਵਿਭਾਗ ਦੇ ਅੰਕੜਿਆਂ ਮੁਤਾਬਕ 2014 ਤੋਂ 3 ਮਾਰਚ 2018 ਤੱਕ 45 ਲੋਕ ਹਜੂਮੀ ਕਤਲਾਂ ਵਿੱਚ ਮਾਰੇ ਗਏ ਹਨ। ਯੂ.ਪੀ. 'ਚ ਦਾਦਰੀ ਦਾ ਮੁਹੰਮਦ ਅਖਲਾਕ, ਸ੍ਰੀਨਗਰ 'ਚ ਜਾਹਿਦ ਰਸੂਲ ਭੱਟ, ਝਾਰਖੰਡ 'ਚ ਫਾਹੇ ਟੰਗੇ ਗਏ ਪਿਓ-ਪੁੱਤ, ਰਾਜਸਥਾਨ 'ਚ ਪਹਿਲੂ ਖਾਨ, ਹਰਿਆਣੇ ਦਾ ਜੁਨੈਦ, ਹਾਪੁੜ 'ਚ ਕਾਸਿਮ ਤੇ ਹੁਣ ਅਲਵਰ ਦੇ ਰਕਬਰ ਨਾਲ ਇਹ ਸੂਚੀ ਲੰਬੀ ਹੁੰਦੀ ਜਾ ਰਹੀ ਹੈ।

ਇਹ ਸਭ ਗਾਵਾਂ ਨਾਲ ਜੁੜੀ ਲੋਕਾਂ ਦੀ ਧਾਰਮਿਕ ਭਾਵਨਾ ਵਿੱਚੋਂ ਨਹੀਂ ਹੋ ਰਿਹਾ ਹੈ। ਇੱਕ ਅਨੁਮਾਨ ਮੁਤਾਬਕ ਦੇਸ਼ ਵਿੱਚ 50 ਲੱਖ ਗਾਵਾਂ ਸੜਕਾਂ ਉੱਪਰ ਘੁੰਮ ਰਹੀਆਂ ਹਨ ਜੋ ਅਕਸਰ ਗੰਦ, ਕਚਰਾ, ਪਲਾਸਟਿਕ ਆਦਿ ਖਾਂਦੀਆਂ ਦੇਖੀਆਂ ਜਾ ਸਕਦੀਆਂ ਹਨ। ਇਹ ਅਕਸਰ ਹਾਦਸਿਆਂ ਦਾ ਵੀ ਕਾਰਨ ਬਣਦੀਆਂ ਹਨ। ਕਿਸੇ ਗਊ ਰਾਖੇ ਨੂੰ ਇਹਨਾਂ ਦੀ ਕੋਈ ਫਿਕਰ ਨਹੀਂ ਹੈ। ਪਿਛਲੇ ਢਾਈ ਸਾਲਾਂ ਵਿੱਚ ਗਊਆਂ ਨਾਲ ਹੋਣ ਵਾਲੀਆਂ ਦੁਰਘਟਨਾਵਾਂ ਵਿੱਚ 300 ਤੋਂ ਵੱਧ ਲੋਕ ਮਾਰੇ ਗਏ ਹਨ। ਮੋਦੀ ਨੇ ਰਾਸ਼ਟਰੀ ਗੋਕੁਲ ਮਿਸ਼ਨ ਦੇ ਨਾਮ 'ਤੇ ਇੱਕ ਯੋਜਨਾ ਸ਼ੁਰੂ ਕਰਕੇ ਗਾਵਾਂ ਦੀ ਦੇਖ-ਭਾਲ ਲਈ 500 ਕਰੋੜ ਰੁਪਏ ਦਾ ਬਜਟ ਐਲਾਨਿਆ ਹੈ। ਗਊ ਸੈੱਸ ਦੇ ਨਾਮ 'ਤੇ ਕਰੋੜਾਂ ਰੁਪਏ ਲੋਕਾਂ ਦੀ ਜੇਬ ਵਿੱਚੋਂ ਕਢਵਾਏ ਜਾ ਰਹੇ ਹਨ ਪਰ ਖਰਚੇ ਹੋਰ ਕੰਮਾਂ ਲਈ ਜਾ ਰਹੇ ਹਨ।

ਕਰੀਬ ਇੱਕ ਮਹੀਨਾ ਪਹਿਲਾਂ ਯੂ.ਪੀ. ਦੇ ਹਾਪੁੜ ਜ਼ਿਲ੍ਹੇ ਦੇ ਪਿੰਡ ਮਾਦਪੁਰ ਵਿੱਚ ਕਥਿਤ ਗਊ ਹੱਤਿਆ ਦੇ ਨਾਮ 'ਤੇ ਭੀੜ ਨੇ ਖੇਤ ਵਿੱਚ ਬੈਠੇ ਮੁਹੰਮਦ ਕਾਸਿਮ ਨੂੰ ਬੇਰਹਿਮੀ ਨਾਲ ਕੁੱਟ ਕੇ ਮਾਰ ਦਿੱਤਾ ਤੇ ਉਸ ਨੂੰ ਛੁਡਾਉਣ ਪਹੁੰਚੇ 65 ਸਾਲਾ ਮੁਹੰਮਦ ਸਮੀਉਦਦੀਨ ਨੂੰ ਵੀ ਕੁੱਟ ਕੇ ਜ਼ਖਮੀ ਕਰ ਦਿੱਤਾ ਜੋ ਕਰੀਬ ਮਹੀਨਾ ਹਸਪਤਾਲ ਭਰਤੀ ਰਿਹਾ। ਉਸ ਨੂੰ ਕੁੱਟਣ ਦੀ ਵੀਡੀਓ ਵੀ ਜਨੂੰਨੀ ਹਜੂਮ ਨੇ ਬਣਾ ਕੇ ਸ਼ੋਸਲ ਮੀਡੀਆ ਉੱਪਰ ਪਾ ਦਿੱਤੀ। ਇਸ ਵਿੱਚ ਪੁਲਿਸ-ਪ੍ਰਸ਼ਾਸਨ ਤੇ ਹਕੂਮਤ ਦੀ ਦਖਲਅੰਦਾਜ਼ੀ ਦੇਖੋ, ਡਾਕਟਰ ਕੋਲੋਂ ਗਲਤ ਮੈਡੀਕਲ ਰਿਪੋਰਟ ਤਿਆਰ ਕਰਵਾਈ ਗਈ। ਪੁਲਿਸ ਨੇ ਰਿਪੋਰਟ ਤਿਆਰ ਕੀਤੀ ਕਿ ਸਮੀਉਦਦੀਨ ਨੂੰ ਮੋਟਰਸਾਇਕਲ ਨੇ ਟੱਕਰ

ਮਾਰੀ ਸੀ ਜਿਸ ਪਿੱਛੋਂ ਇਹ ਰੌਲਾ ਪਿਆ ਜਦਕਿ ਘਟਨਾ ਵਾਲੀ ਥਾਂ ਤੋਂ ਕੋਈ ਮੋਟਰਸਾਇਕਲ ਵੀ ਬਰਾਮਦ ਨਹੀਂ ਹੋਇਆ। ਸਮੀਉਦਦੀਨ ਦਾ ਦੋਸ਼ ਹੈ ਕਿ ਪੁਲਿਸ ਨੇ ਉਸਦੇ ਬਿਆਨ ਵੀ ਦਰਜ ਨਹੀਂ ਕੀਤੇ। ਇਸ ਮੌਕੇ ਪੁਲਿਸ ਦੀਆਂ ਮਾਰੇ ਗਏ ਕਾਸਿਮ ਦੀ ਲਾਸ਼ ਨੂੰ ਘੜੀਸ ਕੇ ਲਿਜਾਣ ਦੀਆਂ ਤਸਵੀਰਾਂ ਵੀ ਸਾਹਮਣੇ ਆਈਆਂ ਸਨ। ਅਜਿਹੀ ਬੁਰਛਾਗਰਦੀ ਜਾਂ ਕਤਲ ਦੇ ਦੋਸ਼ੀਆਂ ਨੂੰ ਕਿਧਰੇ ਸਜ਼ਾ ਨਹੀਂ ਹੋਈ। ਇੱਕ ਸਾਲ ਪਹਿਲਾਂ ਕਤਲ ਕੀਤੇ ਪਹਿਲੂ ਖਾਨ ਦੇ ਕਾਤਲ ਬਰੀ ਹੋ ਚੁੱਕੇ ਹਨ।

ਹਾਕਮ ਸਿਆਸੀ ਧਿਰ ਦਾ ਰਵੱਈਆ ਸਿੱਧੇ-ਅਸਿੱਧੇ ਢੰਗ ਨਾਲ ਇਹਨਾਂ ਕਤਲਾਂ ਦੀ ਪਿੱਠ ਥਾਪੜਨ ਦਾ ਰਿਹਾ ਹੈ। ਮੁਹੰਮਦ ਅਖਲਾਕ ਦੇ ਕਤਲ ਵੇਲੇ ਸੈਰ-ਸਪਾਟਾ ਮੰਤਰੀ ਮਹੇਸ਼ ਸ਼ਰਮਾਂ ਨੇ ਕਿਹਾ ਸੀ, "ਇਹ ਸਭ ਗਊ ਹੱਤਿਆ ਦੇ ਪ੍ਰਤੀਕਰਮ 'ਚ ਹੋਇਆ ਸੀ। ਇਹ ਵੀ ਦੇਖੋ ਕਿ ਉਸ ਘਰ 'ਚ 17 ਸਾਲਾ ਕੁੜੀ ਵੀ ਸੀ ਜਿਸ ਨੂੰ ਕਿਸੇ ਨੇ ਛੂਹਿਆ ਵੀ ਨਹੀਂ।" ਹਰਿਆਣੇ ਦੇ ਮੁੱਖ ਮੰਤਰੀ ਮਨੋਹਰ ਲਾਲ ਖੱਟਰ ਨੇ ਵੀ ਆਪਣੀ ਜਾਨ ਬਚਾਉਣ ਲਈ ਮੁਸਲਮਾਨਾਂ ਨੂੰ ਮਾਸ ਖਾਣਾ ਛੱਡਣ ਦੀ ਚਿਤਾਵਨੀ ਦਿੱਤੀ ਸੀ।

ਕਰਨਾਟਕ 'ਚ ਵਿਸ਼ਵ ਹਿੰਦੂ ਪ੍ਰੀਸ਼ਦ ਤੇ ਬਜਰੰਗ ਦਲ ਵੱਲੋਂ ਪਿੰਡਾਂ 'ਚ ਗਊ ਰੱਖਿਆ ਦਸਤੇ ਬਣਾਉਣ ਦਾ ਐਲਾਨ ਕੀਤਾ ਗਿਆ ਹੈ। ਉਹਨਾਂ ਦਾ ਕਹਿਣਾ ਹੈ ਕਿ 10 ਤੋਂ 20 ਨੌਜਵਾਨਾਂ ਵਾਲੇ ਇਹ ਦਸਤੇ ਗਊਆਂ ਦੀ ਰਾਖੀ ਲਈ ਪੁਲਿਸ-ਕਾਨੂੰਨ ਤੋਂ ਬਿਨ੍ਹਾਂ ਵੀ ਕਾਰਵਾਈ ਕਰਨਗੇ।

ਸਵਾਲ ਉੱਠਦਾ ਹੈ ਕਿ ਭਾਰਤ ਨੂੰ ਇੱਕ 'ਹਿੰਦੂ ਰਾਸ਼ਟਰ' ਵਿੱਚ ਬਦਲਣ ਦੇ ਰਾਸ਼ਟਰੀ ਸਵੈ-ਸੇਵਕ ਸੰਘ ਦੇ ਨਾਹਰੇ ਨੂੰ ਹੁੰਗਾਰਾ ਦੇਣ ਵਾਲਾ ਹਿੰਦੂ ਜਨੂੰਨੀ ਨੌਜਵਾਨਾਂ ਦਾ ਹਜੂਮ ਕਿਸ ਤਬਕੇ 'ਚੋਂ ਆਉਂਦਾ ਹੈ ? ਇਸ ਜਨੂੰਨੀ ਚਿਹਰਿਆਂ ਹੇਠ ਤੁਹਾਨੂੰ ਦਿਸ਼ਾਹੀਣ, ਬੇਰੁਜ਼ਗਾਰ, ਨਿਰਾਸ਼ ਅਤੇ ਪੀਲੇ ਬਿਮਾਰ ਚਿਹਰੇ ਵਾਲੇ ਨੌਜਵਾਨ ਦਿਸਣਗੇ ਜਿਹਨਾਂ ਲਈ ਨਾ ਸਿੱਖਿਆ ਸਹੂਲਤਾਂ ਹਨ ਤੇ ਨਾ ਹੀ ਰੁਜ਼ਗਾਰ ਦੇ ਮੌਕੇ। ਇਹਨਾਂ ਦਿਸ਼ਾਹੀਣ ਨੌਜਵਾਨਾਂ ਨੂੰ ਪਹਿਲਾਂ ਹਿਟਲਰ, ਮੁਸੋਲਿਨੀ ਵਰਗੀਆਂ ਫਾਸ਼ੀਵਾਦੀ ਤਾਕਤਾਂ ਨੇ ਵਰਤਿਆਂ ਹੈ ਤੇ ਹੁਣ ਉਹਨਾਂ ਦੇ ਭਾਰਤੀ ਵਾਰਿਸ ਫਿਰਕੂ-ਫਾਸ਼ੀਵਾਦੀ ਵਰਤ ਰਹੇ ਹਨ। ਇਹਨਾਂ ਨੌਜਵਾਨਾਂ ਦੀ ਦਿਸ਼ਾਹੀਣਤਾ, ਨਿਰਾਸ਼ਾ ਹੀ ਫਾਸ਼ੀਵਾਦੀਆਂ ਦੀ ਤਾਕਤ ਬਣ ਜਾਂਦੀ ਹੈ। ਇਹਨਾਂ ਨੌਜਵਾਨਾਂ ਨੂੰ ਸਹੀ ਸੇਧ ਦਿੱਤੀ ਜਾਵੇ ਤਾਂ ਇਹੋ ਨੌਜਵਾਨ ਇੱਕ ਉੱਨਤ ਜਮਹੂਰੀ ਕਦਰਾਂ-ਕੀਮਤਾਂ ਸਿਰਜਣ ਵਾਲੀ ਸਮਾਜਿਕ ਤਬਦੀਲੀ ਦੀ ਇੱਕ ਅਹਿਮ ਤਾਕਤ ਬਣ ਸਕਦੇ ਹਨ।

**(ਕੁੱਝ ਅੰਸ਼) (ਸੰਪਾਦਕ 'ਲਲਕਾਰ') 96461-50249**

**ਅਜੋਕੇ ਸਮਿਆਂ ਵਿੱਚ ਵਿਗਿਆਨ ਦੀ ਹਰੇਕ ਪੱਧਰ 'ਤੇ ਵਧੀ ਅਹਿਮੀਅਤ ਨੂੰ ਧਿਆਨ ਵਿੱਚ ਰੱਖਦੇ ਹੋਏ ਮਾਤ-ਭਾਸ਼ਾ ਵਿੱਚ ਵਿਗਿਆਨ ਦੀ ਸਿੱਖਿਆ ਨੂੰ ਪ੍ਰਫੁਲਿੱਤ ਕਰਨ ਹਿੱਤ**

ਇੰਡੀਅਨ ਇੰਸਟੀਚਿਊਟ ਆਫ ਸਾਇੰਸ ਐਜੂਕੇਸ਼ਨ ਐਂਡ ਰਿਸਰਚ, ਮੋਹਾਲੀ ਅਤੇ ਅਜ਼ੀਮ ਪ੍ਰੇਮਜੀ ਯੂਨੀਵਰਸਿਟੀ ਬੰਗਲੂਰੂ ਵੱਲੋਂ ਸਾਂਝੇ ਤੌਰ 'ਤੇ ਤਿੰਨ ਰੋਜ਼ਾ ਸੈਮੀਨਾਰ (ਅਕਤੂਬਰ 2018) ਨੂੰ ਮੋਹਾਲੀ ਵਿਖੇ ਵਿਗਿਆਨ ਦੀ ਸਮਾਜਿਕ ਅਹਿਮੀਅਤ ਅਤੇ ਵਿਗਿਆਨ ਨੂੰ ਮਾਤ-ਭਾਸ਼ਾ ਵਿੱਚ ਪੜ੍ਹਾਉਣ ਤੇ ਪ੍ਰਫੁਲਿੱਤ ਕਰਨ ਲਈ ਹੇਠ ਲਿਖੇ ਉਪ-ਵਿਸ਼ਿਆਂ ਉੱਪਰ ਆਯੋਜਿਤ ਕੀਤਾ ਜਾ ਰਿਹਾ ਹੈ :

1. ਵਿਗਿਆਨ ਅਤੇ ਸਮਾਜ ਦਾ ਆਪਸੀ ਸਬੰਧ
ੳ) ਵਿਗਿਆਨ ਦੀ ਪ੍ਰਕ੍ਰਿਤੀ, ਦਾਇਰਾ ਤੇ ਉਸ ਦੀ ਭਾਸ਼ਾ
ਅ) ਸਮਾਜ, ਵਿਕਾਸ ਅਤੇ ਤਕਨਾਲੋਜੀ ਨਾਲ ਅੰਤਰ-ਸਬੰਧ
ੲ) ਵਿਗਿਆਨ ਸਮਾਜੀ ਕਰਨ ਅਤੇ ਸਿੱਖਿਆ
2. ਪ੍ਰਾਇਮਰੀ, ਮਿਡਲ ਅਤੇ ਸੈਕੰਡਰੀ ਪੱਧਰ ਦੀਆਂ ਜਮਾਤਾਂ ਵਿੱਚ ਵਿਗਿਆਨ ਅਤੇ ਇਸ ਦੀ ਪੰਜਾਬੀ ਭਾਸ਼ਾ ਸਿੱਖਿਆ ਦਾ ਸਵਾਲ
ੳ) ਵਿਗਿਆਨ ਪਾਠਕ੍ਰਮ ਪ੍ਰਣਾਲੀ, ਪਾਠ ਪੁਸਤਕਾਂ ਅਤੇ ਅਧਿਆਪਨ
ਅ) ਵਿਗਿਆਨ ਦੀ ਸਿੱਖਿਆ, ਭਾਸ਼ਾ ਅਤੇ ਸੱਭਿਆਚਾਰ ਦਾ ਸੰਦਰਭ
ੲ) ਵਿਗਿਆਨ ਸਿੱਖਿਆ ਦਾ ਢਾਂਚਾ, ਬਣਤਰ ਅਤੇ ਸਰੂਪ
3. ਉਚੇਰੀ ਸਿੱਖਿਆ ਵਿੱਚ ਵਿਗਿਆਨ
ੳ) ਵਿਗਿਆਨ ਪਾਠਕ੍ਰਮ ਪ੍ਰਣਾਲੀ, ਪਾਠ ਪੁਸਤਕਾਂ ਅਤੇ ਅਧਿਆਪਨ
ਅ) ਵਿਗਿਆਨ ਦੀ ਸਿੱਖਿਆ, ਭਾਸ਼ਾ ਅਤੇ ਸੱਭਿਆਚਾਰ ਦਾ ਸੰਦਰਭ
ੲ) ਵਿਗਿਆਨ ਸਿੱਖਿਆ ਦਾ ਢਾਂਚਾ, ਚੁਣੌਤੀਆਂ ਅਤੇ ਹੱਲ
ਸ) ਵਿਗਿਆਨ ਨਾਲ ਸਬੰਧਤ ਖੋਜਾਂ ਅਤੇ ਖ਼ੋਜ ਵਿਧੀਆਂ ਦਾ ਵਿਸ਼ਲੇਸ਼ਣ

ਉਪਰੋਕਤ ਵਿਸ਼ਿਆਂ ਨੂੰ ਆਧਾਰ ਬਣਾ ਕੇ ਖ਼ੋਜ ਪੱਤਰ ਪੰਜਾਬੀ ਵਿੱਚ ਸਾਰਾਂਸ਼ 10 ਸਤੰਬਰ 2018 ਤੱਕ ਈ-ਮੇਲ kuldip_1961@yahoo.com 'ਤੇ ਅਤੇ ਪੂਰਾ ਪੇਪਰ 1200 ਤੋਂ ਲੈ ਕੇ 3000 ਸ਼ਬਦਾਂ ਤੱਕ 25 ਸਤੰਬਰ 2018 ਤੱਕ ਭੇਜਣ ਦੀ ਕ੍ਰਿਪਾਲਤਾ ਕਰਨਾ ਜੀ।

**ਸੰਪਰਕ : 1. ਪ੍ਰੋ. ਅਰਵਿੰਦ (ਆਈ.ਆਈ.ਐੱਸ.ਈ.ਆਰ., ਮੋਹਾਲੀ)** ਮੋ: 98885-64456
**2. ਡਾ. ਕੁਲਦੀਪ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ** ਮੋ: 098151-15429

# ਤੁਸਾਂ ਪੁੱਛਿਆ

**ਦੇਵਕੀ ਨੰਦਨ**

**? ਕੀ ਕੋਈ ਅਜਿਹੀ ਸਬਜ਼ੀ ਜਾਂ ਫ਼ਲ ਹੈ ਜੋ ਕੌੜਾ ਹੋਣ ਦੇ ਬਾਵਜੂਦ ਸਿਹਤ ਪੱਖੋਂ ਗੁਣ ਭਰਪੂਰ ਹੋਵੇ ?**

- ਇੱਥੇ ਅਸੀਂ ਕਰੇਲੇ ਦੀ ਗੱਲ ਕਰਾਂਗੇ। ਭਾਵੇਂ ਖੀਰੇ ਜਾਂ ਹੋਰ ਫ਼ਲਾਂ/ਸਬਜ਼ੀਆਂ ਦੀ ਗੱਲ ਵੀ ਕੀਤੀ ਜਾ ਸਕਦੀ ਹੈ। ਵੈਸੇ ਦੱਸ ਦੇਈਏ ਕਿ ਕਰੇਲਾ ਵੀ ਖੀਰੇ ਪਰਿਵਾਰ ਕੁਕੁਰਬਿਟੇਸੀ (Cucurbitacal) ਦਾ ਹੀ ਮੈਂਬਰ ਹੈ। ਹਰਾ-ਕੌੜਾ ਕਰੇਲਾ ਸਬਜ਼ੀ ਵੀ ਹੈ, ਫ਼ਲ ਵੀ। ਅੰਗਰੇਜ਼ੀ ਸਾਹਿਤ ਵਿੱਚ ਇਸ ਨੂੰ Bitter Gourd, Bitter melon ਅਤੇ Balsam Pear ਦੇ ਨਾਮ ਨਾਲ ਜਾਣਿਆ ਜਾਂਦਾ ਹੈ।



ਇਸਦਾ ਵਿਗਿਆਨਕ ਨਾਮ Momordica Charantia ਹੈ। ਵਿਗਿਆਨ ਨੇ ਪੁਖਤਾ ਸਬੂਤ ਦਿੱਤੇ ਹਨ ਕਿ ਕਰੇਲਾ ਵਿਟਾਮਿਨ A ਅਤੇ C, ਕਈ ਐਂਟੀਆਕਸੀਡੈਂਟਾਂ, ਪੋਸ਼ਕ ਤੱਤਾਂ, ਖਣਿਜਾਂ ਅਤੇ ਹੋਰ ਔਸ਼ਧੀ ਗੁਣਾਂ ਨਾਲ ਭਰਪੂਰ ਹੈ। ਘੱਟ ਕੈਲੋਰੀ ਵਾਲਾ ਇਹ ਫ਼ਲ ਡਾਈਬਿਟੀਜ਼, ਗਠੀਆ, ਛਾਤੀ ਕੈਂਸਰ, ਮੋਟਾਪਾ ਆਦਿ ਸਮੱਸਿਆਵਾਂ ਦਾ ਘਰੇਲੂ ਅਤੇ ਵਧੀਆ ਹੱਲ ਹੈ।

**? ਸੁਣਿਆ ਹੈ ਕਿ 'ਵਾਈਟ ਕੁਰੈਕਸ਼ਨ ਫਲੂਇਡ' White Correction Fluid (ਸ਼ਫ਼ੈਦ ਗਲਤੀ ਸੋਧ ਤਰਲ) ਦੀ ਕਾਢ ਇੱਕ ਸਾਧਾਰਨ ਟਾਈਪਿਸਟ ਨੇ ਕੀਤੀ ਜੋ ਇਸ ਖੋਜ ਸਹਾਰੇ ਕਰੋੜਪਤੀ ਬਣ ਗਈ। ਇਹ ਕਿਸ ਨੇ ਅਤੇ ਕਿਵੇਂ ਕੀਤਾ ?**

- ਅੱਜ 'ਵਾਈਟ ਇੰਕ' (ਸਫ਼ੈਦ ਸਿਆਹੀ) ਨੂੰ 'ਕੁਰੈਕਸ਼ਨ ਫਲੂਇਡ', 'ਲਿਕਿਡ ਪੇਪਰ', 'ਲਿਕਿਡ ਇਰੇਜਰ' ਆਦਿ ਨਾਵਾਂ ਹੇਠ ਦੁਨੀਆਂ ਭਰ ਵਿੱਚ ਇਸਤੇਮਾਲ ਕੀਤਾ ਜਾਂਦਾ ਹੈ। ਹੁਣ ਤਾਂ ਇਸ ਸਿਆਹੀ ਦੇ ਪੈੱਨ ਵੀ ਆ ਗਏ ਹਨ। ਹੁਣ ਟਾਈਪਿੰਗ ਦੀ ਗਲਤੀ 'ਤੇ ਇਹ ਇੰਕ ਲਗਾਓ ਅਤੇ ਉਸੇ ਥਾਂ ਇੱਕ ਪਲ ਵਿੱਚ ਸਹੀ ਅੱਖਰ ਜਾਂ ਸ਼ਬਦ ਟਾਈਪ ਕਰਕੇ ਅੱਗੇ ਵਧ ਜਾਓ। ਪਰ ਸਾਲ 1956 ਵਿੱਚ ਇਸ ਤਰ੍ਹਾਂ ਨਹੀਂ ਸੀ। ਬੈਟੀ ਗਰਾਹਮ (Bette Graham) ਟਾਈਪ ਕੀਤੀਆਂ ਹੋਈਆਂ ਆਪਣੀਆਂ ਗਲਤੀਆਂ ਨੂੰ ਰਬੜ ਨਾਲ ਮਿਟਾਉਂਦੀ ਤਾਂ ਟਾਈਪਿੰਗ ਰਿਬਨ ਦੀ ਇੰਕ ਫੈਲਦੀ, ਉਸ ਨੂੰ ਬਦਸੂਰਤ ਬਣਾਉਂਦੀ ਅਤੇ ਅਕਸਰ ਬਾਸ ਉਸ ਨੂੰ ਫਿਰ ਟਾਈਪ ਕਰਨ ਲਈ ਆਖਦਾ। ਫਿਰ ਉਸ ਨੇ ਇੱਕ ਦਿਨ ਦਫ਼ਤਰ ਵਿੱਚ ਕੰਮ ਕਰ ਰਹੇ ਇੱਕ ਪੇਂਟਰ ਤੋਂ ਥੋੜ੍ਹਾ ਜਿਹਾ ਪੇਂਟ ਲਿਆ। ਉਸ ਨੇ ਸਫ਼ੈਦ ਪੇਂਟ ਦਾ ਇੱਕ ਪਤਲਾ-ਹਲਕਾ ਬੁਰਸ਼ ਆਪਣੀ ਗਲਤੀ 'ਤੇ ਲਗਾਇਆ। ਦੁਬਾਰਾ ਟਾਈਪ ਕੀਤਾ ਅਤੇ ਵੇਖਿਆ ਕਿ ਕੁੱਝ ਠੀਕ ਲੱਗ ਰਿਹਾ ਹੈ। ਬਾਸ ਨੂੰ ਵੀ ਪਤਾ ਨਾ ਲੱਗਿਆ। ਇਸ ਤੋਂ ਬਾਅਦ ਬੈਟੀ ਨੇ ਇੱਕ ਕੈਮਿਸਟਰੀ (ਰਸਾਇਣ ਵਿਗਿਆਨ) ਅਧਿਆਪਕ ਤੋਂ ਪੁੱਛਿਆਂ ਕਿ ਪੇਂਟ ਵਿੱਚ ਕਿਹੜਾ ਤਰਲ ਪਾਇਆ ਜਾਵੇ ਕਿ ਉਹ ਤੁਰੰਤ ਉੱਡ ਜਾਵੇ। ਬਸ ਹੁਣ ਉਸ ਨੇ ਉਹ 'ਵਾਈਟ ਇੰਕ' ਤਿਆਰ ਕਰ ਲਈ ਜਿਸਦੀ ਉਡੀਕ ਦੁਨੀਆਂ ਕਰ ਰਹੀ ਸੀ। ਉਸ ਨੇ ਵਪਾਰਕ ਕੰਪਨੀ ਬਣਾਈ, ਬਹੁਤ ਪੈਸੇ ਕਮਾਏ। 20 ਸਾਲ ਬਾਅਦ ਆਪਣੀ ਕੰਪਨੀ ਜਿਲੇਟ ਨੂੰ 47.5 ਅਮੇਰਿਕਨ ਡਾਲਰ ਵਿੱਚ ਵੇਚ ਦਿੱਤੀ। ਸੱਚ ਇਹੀ ਹੈ ਕਿ ਵਿਗਿਆਨ ਇੱਕ ਉਤਸੁਕਤਾ ਹੈ, ਇੱਕ ਪਰਖ ਹੈ, ਇੱਕ ਚੇਤਨਾ ਹੈ। ਜਿਸ ਵਿੱਚ ਇਹ ਗੁਣ ਹਨ, ਉਹ ਸੱਚਾ ਖੋਜੀ ਹੈ।






**? ਅਸੀਂ ਏਂਟੋਇਨ ਲੇਵੋਜ਼ਿਯਰ (Antoine Levosier) ਨੂੰ ਆਧੁਨਿਕ ਰਸਾਇਣ ਸ਼ਾਸਤਰ ਦਾ ਪਿਤਾ ਕਹਿੰਦੇ ਹਾਂ, ਉਸ ਨੇ ਆਕਸੀਜਨ ਦੀ ਖੋਜ ਅਤੇ ਹੋਰ ਪ੍ਰਯੋਗਾਂ 'ਤੇ ਉੱਤਮ ਕੰਮ ਕੀਤਾ। ਫਿਰ ਉਸ ਦੇ ਹੀ ਦੇਸ਼ ਵਾਸੀਆਂ ਨੇ ਉਸ ਮਹਾਨ ਵਿਗਿਆਨਕ ਦਾ ਗਲਾ ਕਿਉਂ ਕੱਟ ਦਿੱਤਾ ?**



- ਮੁੱਖ ਕਾਰਨ ਇਹ ਹੈ ਕਿ ਉਹ ਨੋਬੇਲ ਮੈਨ ਬਹੁਤ

ਬਾਕੀ ਸਫ਼ਾ 39 'ਤੇ

# ਵਿਗਿਆਨਕ ਕੁਇਜ਼

ਵਿਵੇਕ ਕੁਮਾਰ ਸਿੰਘ/ਅਜੈ ਕੁਮਾਰ ਸਿੰਘ

1. ਹਵਾ ਕੀ ਹੈ ?
2. ਹਵਾ ਵਿੱਚ ਕਿਸ ਗੈਸ ਦੀ ਮਾਤਰਾ ਸਭ ਤੋਂ ਵੱਧ ਹੈ ?
3. 'ਵਿਸ਼ਵ ਮੌਸਮ ਵਿਗਿਆਨ ਸੰਗਠਨ' ਦਾ ਮੁੱਖ ਦਫ਼ਤਰ ਕਿੱਥੇ ਸਥਿਤ ਹੈ ?
4. E.P.A. ਦਾ ਪੂਰਾ ਨਾਮ ਕੀ ਹੈ ?
5. 'ਸੁਨਾਮੀ' ਦੀ ਉਤਪਤੀ ਕਿਸ ਕਰਕੇ ਹੁੰਦੀ ਹੈ ?
6. ਚਿਪਕੋ ਅੰਦੋਲਨ ਦਾ ਸੰਬੰਧ ਕਿਸ ਨਾਲ ਹੈ ?
7. ਭਾਰਤੀ ਸੰਸਦ ਵੱਲੋਂ 'ਜੈਵ ਵਿਭਿੰਨਤਾ ਕਾਨੂੰਨ' ਕਦੋਂ ਪਾਸ ਕੀਤਾ ਗਿਆ ?
8. ਸਭ ਤੋਂ ਲੰਬੇ ਜੀਵਤ ਦਰੱਖਤ ਦਾ ਕੀ ਨਾਮ ਹੈ ?
9. ਰੈਡ ਡਾਟਾ ਬੁੱਕ ਦਾ ਸੰਬੰਧ ਕਿਸ ਨਾਲ ਹੈ ?
10. ਕਿਹੜੀ ਗੈਸ ਧਰਤੀ 'ਤੇ ਜੀਵਨ ਲਈ ਹਾਨੀਕਾਰਕ ਅਤੇ ਲਾਭਦਾਇਕ ਦੋਵੇਂ ਹੈ ?
11. ਓਜ਼ੋਨ ਪਰਤ ਮੁੱਖ ਤੌਰ 'ਤੇ ਵਾਯੂ-ਮੰਡਲ ਦੇ ਕਿਸ ਹਿੱਸੇ ਵਿੱਚ ਪਾਈ ਜਾਂਦੀ ਹੈ ?
12. ਵਾਯੂ-ਮੰਡਲ ਵਿੱਚ ਓਜ਼ੋਨ ਪਰਤ ਦਾ ਕੀ ਕੰਮ ਹੈ ?
13. ਅੰਤਰ-ਰਾਸ਼ਟਰੀ ਓਜ਼ੋਨ ਦਿਵਸ ਕਦੋਂ ਮਨਾਇਆ ਜਾਂਦਾ ਹੈ ?
14. ਸੂਰਜ ਤੋਂ ਆਉਣ ਵਾਲੀਆਂ ਹਾਨੀਕਾਰਕ ਪਰਾਬੈਂਗਣੀ ਕਿਰਨਾਂ ਕਿਸ ਬਿਮਾਰੀ ਦਾ ਕਾਰਣ ਬਣ ਸਕਦੀਆਂ ਹਨ ?
15. ਕਿਹੜੀ ਗੈਸ ਓਜ਼ੋਨ ਪਰਤ ਵਿੱਚ ਮਘੋਰਿਆਂ ਲਈ ਜ਼ਿੰਮੇਵਾਰ ਹੈ ?
16. ਫਰਿੱਜਾਂ ਵਿੱਚ ਕਿਹੜੀ ਗੈਸ ਭਰੀ ਜਾਂਦੀ ਹੈ ?
17. ਵਾਤਾਵਰਨ ਦਾ ਸੰਤੁਲਨ ਬਣਾਈ ਰੱਖਣ ਲਈ ਰੁੱਖਾਂ ਹੇਠ ਕਿੰਨਾ ਖੇਤਰਫਲ ਹੋਣਾ ਜ਼ਰੂਰੀ ਹੈ ?
18. 'ਰੁੱਖਾਂ ਵਾਲਾ ਰਾਜ' ਕਿਸ ਰਾਜ ਨੂੰ ਕਹਿੰਦੇ ਹਨ ?
19. ਭਾਰਤ ਵਿੱਚ 'ਵਣ ਖ਼ੋਜ ਸੰਸਥਾ' ਕਿੱਥੇ ਸਥਿਤ ਹੈ ?
20. ਆਈਓਡਾਈਜਡ ਲੂਣ ਵਿੱਚ ਆਇਓਡੀਨ ਦੀ ਮਾਤਰਾ ਕਿੰਨੀ ਹੁੰਦੀ ਹੈ ?
21. ਨਵ-ਖ਼ੋਜੀ ਵਿਸ਼ਵ ਦੀ ਸਭ ਤੋਂ ਮਹਿੰਗੀ ਧਾਤੂ ਦਾ ਕੀ ਨਾਮ ਹੈ ?
22. ਕਿਸ ਦੇਸ਼ ਨੂੰ 'ਕਾਰਬਨ ਨੈਗੇਟਿਵ' ਦੇਸ਼ ਦੇ ਰੂਪ ਵਿੱਚ ਜਾਣਿਆ ਜਾਂਦਾ ਹੈ ?
23. ਡੇਂਗੂ ਤੋਂ ਪੀੜਤ ਵਿਅਕਤੀ ਦੇ ਖ਼ੂਨ ਵਿੱਚ ਕਿਸ ਖ਼ੂਨ ਘਟਕ ਦੀ ਕਮੀ ਹੋ ਜਾਂਦੀ ਹੈ ?
24. ਭਾਰਤ ਦੇ ਵ੍ਹੀਲਰ ਟਾਪੂ ਵਿਖੇ ਸਥਿਤ ਮਿਜ਼ਾਈਲ ਪਰਖ ਸਥਾਨ ਦਾ ਹੁਣ ਨਵਾਂ ਨਾਮ ਕੀ ਹੈ ?
25. International Satellite Station ਦੀ ਧਰਤੀ ਤੋਂ ਉਚਾਈ ਲਗਭਗ ਕਿੰਨੀ ਹੈ ?
26. ਅਬਦੁਲ ਕਲਾਮ ਦੀਪ (ਟਾਪੂ) ਉਡੀਸ਼ਾ ਦੇ ਕਿਸ ਜ਼ਿਲ੍ਹੇ ਦਾ ਭਾਗ ਹੈ ?
27. ਨਿੰਬੂ ਪਾਣੀ ਵਿੱਚ ਕੀ 'ਕੈਫੀਨ' ਹੁੰਦਾ ਹੈ ?
28. ਕਿਸ ਰਾਜ ਵਿੱਚ ਟੈਲੀਫੋਨ ਡੇਂਸਿਟੀ ਸਭ ਤੋਂ ਵੱਧ ਹੈ ?
29. 'GSLV-ਮਾਰਕ-3 ਡੀ 1' ਉਪਗ੍ਰਹਿ ਯਾਨ ਨੂੰ ਕਿਸ ਹੋਰ ਉਪਨਾਮ ਨਾਲ ਜਾਣਿਆ ਜਾਂਦਾ ਹੈ ?
30. ਭਾਰਤ ਦੇ ਲਾਪਤਾ 'ਚੰਦਰਯਾਨ-1' ਉਪਗ੍ਰਹਿ ਨੂੰ ਲਗਭਗ 8 ਸਾਲ ਬਾਅਦ ਕਿਸ ਪੁਲਾੜੀ ਏਜੰਸੀ ਨੇ ਕ੍ਰਿਆਸ਼ੀਲ ਰੂਪ ਵਿੱਚ ਲੱਭਿਆ ?
31. ਦਨੀਆਂ ਦੇ ਸਭ ਤੋਂ ਛੋਟੇ ਅਤੇ ਹਲਕੇ ਉਪਗ੍ਰਹਿ, ਜਿਸ ਨੂੰ ਭਾਰਤੀ ਵਿਦਿਆਰਥੀ ਰਿਫਤ ਸ਼ਾਰੂਕ ਨੇ ਬਣਾਇਆ, ਨੂੰ ਕੀ ਨਾਮ ਦਿੱਤਾ ਗਿਆ ਹੈ ?
32. ਕਲਾਮਸੈਟ ਦਾ ਵਜ਼ਨ ਕਿੰਨਾ ਹੈ ?
33. ਕਿਹੜਾ ਦੇਸ਼ ਸਾਲ 2022 ਤੱਕ ਆਪਣਾ ਸਥਾਈ ਮਨੁੱਖਯੁਕਤ ਪੁਲਾੜ ਸਟੇਸ਼ਨ ਸਥਾਪਿਤ ਕਰਨ ਲਈ ਯਤਨਸ਼ੀਲ ਹੈ ?

**ਉੱਤਰ :** 1. ਮਿਸਰਣ, 2. ਨਾਈਟ੍ਰੋਜਨ, 3. ਜੇਨੇਵਾ, 4. Environmental Protection Agency (ਵਾਤਾਵਰਨ ਸੁਰੱਖਿਆ ਏਜੰਸੀ), 5. ਸਮੁੰਦਰ ਅੰਦਰ ਪੈਦਾ ਹੋਣ ਵਾਲੇ ਭੂਚਾਲ ਕਾਰਨ, 6. ਰੁੱਖਾਂ ਦੀ ਸੁਰੱਖਿਆ ਨਾਲ, 7. 11 ਦਸੰਬਰ 2002, 8. ਸਿਕੋਯਾ, 9. ਅਲੋਪ ਹੋਣ ਵਾਲੀਆਂ ਪ੍ਰਜਾਤੀਆਂ ਨਾਲ, 10. ਕਾਰਬਨ ਡਾਈਆਕਸਾਈਡ, 11. ਸਮਤਾਪ ਮੰਡਲ (ਸਟ੍ਰੈਟੋਸਫੀਅਰ), 12. ਧਰਤੀ 'ਤੇ ਪਰਾਬੈਂਗਣੀ ਕਿਰਨਾਂ ਤੋਂ ਜੀਵਨ ਦੀ ਰੱਖਿਆ ਕਰਨਾ, 13. 16 ਸਤੰਬਰ, 14. ਚਮੜੀ ਦਾ ਕੈਂਸਰ, 15. ਕਲੋਰੋ ਫਲੋਰੋ ਕਾਰਬਨ, 16. ਮੇਫ੍ਰੋਨ, 17. 33%, 18. ਮੱਧ ਪ੍ਰਦੇਸ਼, 19. ਦੇਹਰਾਦੂਨ, 20. 15 ਤੋਂ 30 ppm, 21. ਕੈਲਫੋਰਨਿਯਮ-252, 22. ਭੂਟਾਨ, 23. ਪਲੇਟਲੈਟਸ, 24. ਅਬਦੁਲ ਕਲਾਮ ਦੀਪ (ਟਾਪੂ), 25. 400 ਮੀਟਰ, 26. ਭਦਰਕ, 27. ਨਹੀਂ, 28. ਦਿੱਲੀ, 29. Fat Boy, 30. NASA, 31. ਕਲਾਮਸੈਟ, 32. 64 ਗ੍ਰਾਮ, 33. ਚੀਨ

ਸ੍ਰੋਤ : ਵਿਗਿਆਨ ਪ੍ਰਗਤੀ (ਮਹੀਨਾਵਾਰ ਵਿਗਿਆਨ ਮੈਗਜ਼ੀਨ)

# ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ

ਤਰਕਸ਼ੀਲ ਸੁਸਾਇਟੀ ਬਹੁਤ ਹੀ ਜ਼ਿਆਦਾ ਵਧੀਆ ਸੁਸਾਇਟੀ ਹੈ। ਮੈਨੂੰ ਐਵੇਂ ਹੈ ਕਿ ਸਾਡੇ ਸਕੂਲ ਵਿੱਚ ਤਰਕਸ਼ੀਲ ਦਾ ਪੀਰੀਅਡ ਵੀ ਲੱਗਣਾ ਚਾਹੀਦਾ ਹੈ। ਮੈਨੂੰ ਲਗਦਾ ਇਹ ਪੇਪਰ ਤਿੰਨ-ਚਾਰ ਵਾਰ ਸਾਲ ਵਿੱਚ ਹੋਵੇ।

- **ਖੁਸ਼ੀ ਦੇਈਏ (ਛੇਵੀਂ) ਮਾਤਾ ਗੁਜਰੀ ਪਬਲਿਕ ਸਕੂਲ, ਭਦੌੜ (ਬਰਨਾਲਾ)**

ਇਹ ਪ੍ਰੀਖਿਆ ਬਹੁਤ ਵਧੀਆ ਲੱਗੀ। ਇਹ ਪ੍ਰੀਖਿਆ ਸ਼ਹੀਦ ਊਧਮ ਸਿੰਘ ਅਤੇ ਸਟੀਫਨ ਹਾਕਿੰਗ ਨੂੰ ਸਮਰਪਿਤ ਹੈ। ਇਹ ਬੱਚਿਆਂ ਨੂੰ ਅੰਧ-ਵਿਸ਼ਵਾਸਾਂ ਵਿੱਚੋਂ ਕੱਢਣ ਲਈ ਬਹੁਤ ਮੱਦਦਗਾਰ ਹੋਵੇਗੀ। ਮੈਂ ਤਾਂ ਕਹਿੰਦੀ ਹਾਂ ਕਿ ਇਹ ਪ੍ਰੀਖਿਆ ਹਰ ਸਾਲ ਹੋਣੀ ਚਾਹੀਦੀ ਹੈ ਤਾਂ ਕਿ ਸਮਾਜ ਅੰਧ-ਵਿਸ਼ਵਾਸਾਂ ਤੋਂ ਮੁਕਤ ਹੋ ਸਕੇ।

- **ਕੁਲਦੀਪ ਕੌਰ (ਦਸਵੀਂ) ਸ.ਸ.ਸ.ਸ. ਸਕੂਲ, ਕੁੱਤੀਵਾਲ ਕਲਾਂ (ਬਠਿੰਡਾ)**

ਮੈਂ ਤਰਕਸ਼ੀਲ ਦੀ ਇਹ ਕਿਤਾਬ ਪੜ੍ਹ ਕੇ ਬਹੁਤ ਕੁੱਝ ਨਵਾਂ ਸਿੱਖਿਆ। ਕੋਈ ਭੂਤ-ਪ੍ਰੇਤ ਨਹੀਂ ਹੁੰਦੇ, ਇਹ ਸਭ ਝੂਠ ਹੈ। ਸਾਰੀ ਦੁਨੀਆਂ ਅੰਧ-ਵਿਸ਼ਵਾਸ ਵਿੱਚ ਫਿਰਦੀ ਹੈ। ਕੋਈ ਟੂਣੇ, ਆਤਮਾਵਾਂ ਨਹੀਂ ਹੁੰਦੀਆਂ। ਇਸ ਪਿੱਛੇ ਕਿਸੇ ਇਨਸਾਨ ਦਾ ਹੱਥ ਹੁੰਦਾ ਹੈ। ਜੇਕਰ ਅਸੀਂ ਬਾਬੇ ਤੋਂ ਕੋਈ ਖੰਮਣੀ, ਥੋਲ੍ਹਾ ਆਦਿ ਵੀ ਪਵਾ ਲਈਏ ਤਾਂ ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਪੜ੍ਹਾਈ ਵਿੱਚੋਂ ਪਾਸ ਹੋਣ ਲਈ ਸਾਨੂੰ ਸਖ਼ਤ ਮਿਹਨਤ ਕਰਨੀ ਚਾਹੀਦੀ ਹੈ।



- **ਲਵਪ੍ਰੀਤ ਕੌਰ (ਸੱਤਵੀਂ) ਸ.ਸ.ਸ.ਸ. (ਲੜਕੀਆਂ), ਸਹਿਣਾ (ਬਰਨਾਲਾ)**

ਇਹ ਪ੍ਰੀਖਿਆ ਬਹੁਤ ਹੀ ਚੰਗੀ ਹੈ। ਇਸ ਨਾਲ ਬੱਚਿਆਂ ਦੀ ਚੇਤਨਾ ਦੀ ਪਰਖ ਕੀਤੀ ਗਈ ਹੈ। ਇਸ ਨਾਲ ਬੱਚੇ ਕਈ ਤਰ੍ਹਾਂ ਦੇ ਅੰਧ-ਵਿਸ਼ਵਾਸਾਂ, ਭੂਤ-ਪ੍ਰੇਤਾਂ ਅਤੇ ਟੂਣੇ-ਟਾਮਣਾਂ ਆਦਿ ਤੋਂ ਬਚੇ ਰਹਿੰਦੇ ਹਨ। I am proud of T.S.P.

- **ਰਵੀਕਰਨ ਸਿੰਘ (ਅੱਠਵੀਂ) ਸ.ਮਿ.ਸ. (ਗਰਾਊਂਡ) ਮੰਡੀ ਫੂਲ (ਬਠਿੰਡਾ)**

ਇਸ ਤਰ੍ਹਾਂ ਦੀ ਪ੍ਰੀਖਿਆ ਹਰ ਸਾਲ ਹੋਣੀ ਚਾਹੀਦੀ ਹੈ। ਚਾਹੇ ਅੱਜ ਮੈਨੂੰ ਇਹ ਪੇਪਰ ਆਉਂਦਾ ਸੀ ਜਾਂ ਨਾ ਪਰ ਮੈਨੂੰ ਬਹੁਤ ਕੁੱਝ ਪਤਾ ਲੱਗਿਆ। ਵਿਗਿਆਨ, ਕ੍ਰਾਂਤੀਕਾਰੀਆਂ, ਅੰਧ-ਵਿਸ਼ਵਾਸਾਂ ਬਾਰੇ।

- **ਆਰਤੀ ਦੇਵੀ** (10+2) **ਸ.ਸ.ਸ.ਸ. (ਲੜਕੇ), ਸਹਿਣਾ (ਬਰਨਾਲਾ)**

ਜੋ ਸਾਨੂੰ ਕਿਤਾਬ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਮਿਲੀ ਹੈ, ਇਹ ਪੜ੍ਹਨ ਨਾਲ ਅਸੀਂ ਬਹੁਤ ਕੁੱਝ ਸਿੱਖ ਲਿਆ ਹੈ। ਇਹ ਪੜ੍ਹ ਕੇ ਅਸੀਂ ਵਹਿਮਾਂ-ਭਰਮਾਂ 'ਤੇ ਵਿਸ਼ਵਾਸ ਕਰਨੋਂ ਹਟ ਗਏ। ਅਸੀਂ ਇਹ ਕਿਤਾਬ ਦੇਣ ਵਾਲੇ ਦਾ ਧੰਨਵਾਦ ਕਰਦੇ ਹਾਂ।

- **ਅਮਨਦੀਪ ਕੌਰ (ਦਸਵੀਂ) ਸ.ਸ.ਸ.ਸ. ਢੱਡੇ (ਬਠਿੰਡਾ)**

ਮੇਰੇ ਅਨੁਸਾਰ ਸਾਨੂੰ ਤਰਕਸ਼ੀਲ ਸੁਸਾਇਟੀ ਨਾਲ ਜੁੜਨਾ ਚਾਹੀਦਾ ਤਾਂ ਕਿ ਅਸੀਂ ਭੂਤਾਂ-ਪ੍ਰੇਤਾਂ ਤੋਂ ਨਾ ਡਰੀਏ ਅਤੇ ਅੰਧ-ਵਿਸ਼ਵਾਸ, ਢੋਂਗੀ ਬਾਬਿਆਂ ਦਾ ਡਟ ਕੇ ਸਾਹਮਣਾ ਕਰ ਸਕੀਏ ਅਤੇ ਹੋਰਾਂ ਨੂੰ ਵੀ ਅੰਧ-ਵਿਸ਼ਵਾਸ ਦਾ ਸ਼ਿਕਾਰ ਹੋਣ ਤੋਂ ਰੋਕੀਏ।

- **ਜਸ਼ਨਪ੍ਰੀਤ ਕੌਰ (ਅੱਠਵੀਂ) ਪੰਜਾਬ ਮਾਡਲ ਸਕੂਲ, ਸਹਿਣਾ (ਬਰਨਾਲਾ)**

ਸਾਨੂੰ ਕਿਸੇ ਬਾਬੇ ਦੇ ਪਿੱਛੇ ਨਹੀਂ ਲੱਗਣਾ ਚਾਹੀਦਾ। ਨਾ ਹੀ ਟੂਣੇ-ਟੱਪੇ ਵਿੱਚ ਆਉਣਾ ਚਾਹੀਦਾ ਹੈ। ਇਹ ਉਹ ਲੋਕ ਕਰਦੇ ਹਨ, ਜਿਹੜੇ ਬਾਬਿਆਂ ਦੇ ਪਿੱਛੇ ਲੱਗ ਜਾਂਦੇ ਹਨ। ਜੋਤਿਸ਼ੀ ਕਹਿੰਦੇ ਹਨ ਕਿ ਗ੍ਰਹਿ 9 ਹਨ ਪਰ ਅਸਲ ਵਿੱਚ ਜੋਤਿਸ਼ੀਆਂ ਦੇ ਗ੍ਰਹਿਆਂ ਵਿੱਚੋਂ 5 ਹੀ ਗ੍ਰਹਿ ਹਨ। ਸੂਰਜ ਇੱਕ ਤਾਰਾ ਹੈ ਅਤੇ ਚੰਦਰਮਾ ਉਪ-ਗ੍ਰਹਿ ਹੈ। ਰਾਹੂ ਅਤੇ ਕੇਤੂ ਜੁਮੈਟਰੀ ਦੇ ਬਿੰਦੂ ਹਨ। ਇਹ ਕੁੱਝ ਅਸੀਂ ਪ੍ਰੀਖਿਆ ਦੌਰਾਨ ਸਿੱਖਿਆ।

- **ਦਲਵੀਰ ਸ਼ਰਮਾਂ (ਦਸਵੀਂ) ਸ.ਸ.ਸ.ਸ. (ਲੜਕੇ), ਫੂਲ (ਬਠਿੰਡਾ)**

ਇਹ ਪ੍ਰੀਖਿਆ ਮਨੁੱਖ ਦੇ ਜੀਵਨ ਨੂੰ ਅੰਧ-ਵਿਸ਼ਵਾਸ ਵਿੱਚੋਂ ਬਾਹਰ ਕੱਢਣ ਦੇ ਲਈ ਹੈ। ਮੈਨੂੰ ਇਸ ਸੰਬੰਧੀ ਕਿਤਾਬ ਪੜ੍ਹ ਕੇ ਬਹੁਤ ਵਧੀਆ ਲੱਗਿਆ। ਇਸ ਵਿੱਚ ਉਹ ਸਾਰੀਆਂ ਗੱਲਾਂ ਲਿਖੀਆਂ ਹਨ ਜੋ ਮਨੁੱਖ ਦੇ ਜੀਵਨ ਲਈ ਜ਼ਰੂਰੀ ਹਨ। ਇਸ ਪ੍ਰੀਖਿਆ ਵਿੱਚ ਬੈਠਣਾ ਮੈਨੂੰ ਬਹੁਤ ਵਧੀਆ ਲੱਗਿਆ।

- **ਸਿਮਰਨ ਕੌਰ (ਅੱਠਵੀਂ) ਸ.ਸ.ਸ.ਸ. (ਲੜਕੀਆਂ), ਸਹਿਣਾ (ਬਰਨਾਲਾ)**



# ਪ੍ਰਤੀਕਰਮ


ਸੰਪਾਦਕ 'ਤਰਕਸ਼ੀਲ'
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਬਰਨਾਲਾ -148101 (ਪੰਜਾਬ)
email : tarkshiloffice@gmail.com





ਜੁਲਾਈ-ਅਗਸਤ ਅੰਕ ਦੇ ਮੁੱਖ ਪੰਨੇ 'ਤੇ ਅੰਤਰ-ਝਾਤ ਵਿੱਚ ਪਹਿਲੀ ਵਾਰ ਸਿਫ਼ਤਯੋਗ ਨਵੇਕਲੀ ਤਬਦੀਲੀ ਕਾਰਨ ਨਵੇਂਪਣ ਦਾ ਅਹਿਸਾਸ ਖੁਸ਼ੀ ਦੇ ਗਿਆ। ਜੇਕਰ ਡਾ. ਦਭੋਲਕਰ ਦੀ ਫੋਟੋ 'ਤੇ ਉਨ੍ਹਾਂ ਦਾ ਨਾਂਅ, ਜਨਮ ਅਤੇ ਮੌਤ ਦਾ ਸਾਲ ਦੇ ਦਿੱਤਾ ਜਾਂਦਾ ਤਾਂ ਹੋਰ ਵੀ ਸਪੱਸ਼ਟਤਾ ਉਘੜ ਜਾਣੀ ਸੀ ਕਿਉਂਕਿ ਆਮ ਪਾਠਕਾਂ ਦੇ ਮੂੰਹਾਂ 'ਤੇ ਡਾ. ਦਭੋਲਕਰ ਦਾ ਨਾਂਅ ਅਜੇ ਚੰਗੀ ਤਰ੍ਹਾਂ ਚੜ੍ਹਿਆ ਨਹੀਂ ਜੋ ਕਿ ਦਿੱਕਤ ਖੜ੍ਹੀ ਕਰਦਾ ਹੈ। ਬਾਲ ਪੰਨੇ ਵੀ ਬਾਲਾਂ ਦੇ ਹਾਣ ਦੇ ਨਹੀਂ ਲੱਗੇ। ਵਿਗਿਆਨਕ ਬੁਝਾਰਤਾਂ ਵੀ ਬਾਲ ਮਨਾਂ ਨੂੰ ਧੂਹ ਨਹੀਂ ਸਕੀਆਂ। ਇਸ ਵਾਰ ਦਾ ਆਖਰੀ ਪੰਨਾ 'ਮੈਂ ਕੌਣ ਹਾਂ' ਵੀ ਬੇਸੁਆਦਾ ਰਿਹਾ ਜਿਸ ਕਰਕੇ ਇਹ ਪੰਨਾ ਆਪਣੇ ਆਖਰੀ ਸਾਹਾਂ 'ਤੇ ਜਾਪਦਾ ਨਜ਼ਰ ਆਇਆ। ਪਰਚੇ ਦਾ ਬਾਕੀ ਮੈਟਰ ਮੈਗਜ਼ੀਨ ਦੇ ਜਾਨਦਾਰ ਹੋਣ ਦੀ ਪੁਸ਼ਟੀ ਕਰ ਗਿਆ। ਲੇਖਕਾਂ ਨੂੰ ਮੇਰੇ ਵੱਲੋਂ ਵਧਾਈ। ਲੇਖਕਾਂ ਦਾ ਸਨਮਾਨ ਕਦੋਂ ਹੋਵੇਗਾ, ਉਡੀਕ ਜਾਰੀ ਹੈ।

**- ਅਜੀਤ ਪ੍ਰਦੇਸੀ (ਰੋਪੜ)**

ਪਿਛਲੇ 27 ਸਾਲ ਤੋਂ 'ਤਰਕਸ਼ੀਲ' ਮੈਗਜ਼ੀਨ ਮੇਰੇ ਘਰ ਦਾ ਸ਼ਿੰਗਾਰ ਹੈ। ਤਰਕ ਅਤੇ ਵਿਗਿਆਨਕ ਸੋਚ ਦੇ ਪ੍ਰਚਾਰ-ਪ੍ਰਸਾਰ ਵਿੱਚ ਇਸ ਦਾ ਲਾਸਾਨੀ ਯੋਗਦਾਨ ਰਿਹਾ ਹੈ। ਜੁਲਾਈ ਅੰਕ ਵਿੱਚ ਡਾ. ਬਲਵੰਤ ਸਿੰਘ ਦਾ ਲੇਖ "ਆਵਾਜ਼ ਪ੍ਰਦੂਸ਼ਣ ਦਾ ਮਨੁੱਖੀ ਸਿਹਤ 'ਤੇ ਪ੍ਰਭਾਵ" ਮਹੱਤਵਪੂਰਨ ਸੀ। ਆਵਾਜ਼ ਪ੍ਰਦੂਸ਼ਣ ਅਜਿਹਾ ਪ੍ਰਦੂਸ਼ਣ ਹੈ ਜਿਸ ਤੋਂ ਕੋਈ ਬਚ ਨਹੀਂ ਸਕਦਾ। ਪ੍ਰਦੂਸ਼ਣ ਤਾਂ ਭਾਵੇਂ ਹੋਰ ਵੀ ਲਾ-ਇਲਾਜ ਹਨ, ਪਰ ਇਨ੍ਹਾਂ ਤੋਂ ਕੁੱਝ ਬਚਿਆ ਜਾ ਸਕਦਾ ਹੈ ਜਿਵੇਂ ਵਾਤਾਵਰਣ ਅਤੇ ਪਾਣੀ। ਪਰ ਸ਼ੋਰ ਪ੍ਰਦੂਸ਼ਣ ਤੋਂ ਬਚਣ ਦਾ ਕੋਈ ਢੰਗ ਹੈ ਹੀ ਨਹੀਂ ਕਿਉਂਕਿ ਕੰਨ ਤਾਂ ਬੰਦ ਕੀਤੇ ਹੀ ਨਹੀਂ ਜਾ ਸਕਦੇ, ਹਰ ਬਾਹਰੀ ਆਵਾਜ਼ ਕੰਨਾਂ 'ਚ ਪੈਣੀ ਹੀ ਹੁੰਦੀ ਹੈ। ਹਰ ਪਾਸੇ ਸ਼ੋਰ ਹੀ ਸ਼ੋਰ ਹੈ। ਤੜਕੇ 4 ਵਜੇ ਤੋਂ ਲੈ ਕੇ ਰਾਤ 10-11 ਵਜੇ ਤੱਕ ਸ਼ੋਰ ਹੀ ਸ਼ੋਰ ਸੁਣਨ ਨੂੰ ਮਿਲਦਾ ਹੈ। ਸਾਡੇ ਬਹੁਤੇ ਦੇਸ਼ ਵਾਸੀ ਸ਼ੁਰੂ ਤੋਂ ਹੀ ਧਾਰਮਿਕ ਸੰਸਕਾਰਾਂ, ਪਾਠ-ਪੂਜਾ ਵਿੱਚ ਵਿਸ਼ਵਾਸ ਰੱਖਣ ਵਾਲੇ ਹਨ। ਹਰ ਖੁਸ਼ੀ-ਗ਼ਮੀ ਦੇ ਮੌਕੇ 'ਤੇ ਆਪਣੀਆਂ ਭਾਵਨਾਵਾਂ ਉੱਚਾ ਬੋਲ ਕੇ ਉਜਾਗਰ ਕਰਦੇ ਹਨ। ਬਿਨ੍ਹਾਂ ਸ਼ੱਕ ਇਨ੍ਹਾਂ ਲੋਕਾਂ ਨੂੰ ਇਹ ਅਣਚਾਹਿਆ ਸ਼ੋਰ ਮਾਨਸਿਕ ਤੌਰ 'ਤੇ ਸੰਤੁਸ਼ਟ ਕਰਦਾ ਹੋਵੇ, ਪਰ ਆਮ ਲੋਕਾਂ ਲਈ ਇਹ ਸ਼ੋਰ ਪ੍ਰੇਸ਼ਾਨੀ ਤੋਂ ਘੱਟ ਨਹੀਂ। ਇਸ ਨਾਲ ਮੁਹੱਲੇ ਵਿੱਚ ਰਹਿੰਦੇ ਲੋਕਾਂ ਦੇ ਕੰਮਕਾਰ ਅਤੇ ਬੱਚਿਆਂ ਦੀ ਪੜ੍ਹਾਈ ਵਿੱਚ ਵਿਘਨ ਤੋਂ ਇਲਾਵਾ ਮਾਨਸਿਕ ਸ਼ਾਂਤੀ ਭੰਗ ਹੁੰਦੀ ਹੈ। ਕੰਨ ਪਾੜਵਾਂ ਸ਼ੋਰ ਬਹੁਤ ਹੀ ਗੰਭੀਰ ਅਤੇ ਨੁਕਸਾਨਦੇਹ ਦਿਮਾਗੀ ਪ੍ਰਭਾਵਾਂ ਨੂੰ ਜਨਮ ਦਿੰਦਾ ਹੈ। ਇਸ ਸਮੱਸਿਆ 'ਤੇ ਸਰਕਾਰ ਅਤੇ ਲੋਕਾਂ ਦੇ ਆਪਸੀ ਸਹਿਯੋਗ ਨਾਲ ਹੀ ਕਾਬੂ ਪਾਇਆ ਜਾ ਸਕਦਾ ਹੈ। ਇਸ ਤੋਂ ਇਲਾਵਾ ਇਸੇ ਅੰਕ ਵਿੱਚ ਡਾ. ਸ਼ਿਆਮ ਸੁੰਦਰ ਦੀਪਤੀ ਅਤੇ ਸੁਰਜੀਤ ਗੱਗ ਦੇ ਕ੍ਰਮਵਾਰ ਲੇਖ 'ਮਨੁੱਖ ਤੋਂ ਮਹਾਂਮਨੁੱਖ ਹੋਣ ਦਾ ਸੰਕਲਪ' ਅਤੇ 'ਜਨਮ ਦਿਨ 'ਤੇ ਧੀ ਨੂੰ ਖ਼ਤ' ਪ੍ਰਭਾਵਿਤ ਕਰਦੇ ਹਨ।

**- ਸੁਖਮੰਦਰ ਸਿੰਘ ਤੂਰ, ਖੋਸਾ ਪਾਂਡੋ (ਮੋਗਾ)**

ਅੰਕ ਜੁਲਾਈ-ਅਗਸਤ ਵਿੱਚ ਸਾਰੇ ਹੀ ਲੇਖ ਜਾਣਕਾਰੀ ਭਰਪੂਰ ਹਨ। ਡਾ. ਨਰਿੰਦਰ ਦਭੋਲਕਰ ਦੀ ਯਾਦ ਵਿੱਚ ਉਨ੍ਹਾਂ ਦਾ ਲਿਖਿਆ ਲੇਖ "ਵਿਗਿਆਨਕ ਦ੍ਰਿਸ਼ਟੀਕੋਣ ਦੀ ਲੋੜ ਕਿਉਂ" ਅਤੇ ਗੌਰੀ ਲੰਕੇਸ਼ ਨਾਲ ਸੰਬੰਧਤ ਕੇਸ ਦੇ ਅਹਿਮ ਖੁਲਾਸੇ ਜਾਣਕਾਰੀ ਭਰਪੂਰ ਹਨ। ਹੇਮ ਰਾਜ ਸਟੈਨੋ ਨੇ ਆਪਣੇ ਲੇਖ "ਗੈਂਗਸਟਰ ਸੱਭਿਆਚਾਰ" ਵਿੱਚ ਵਿਗਿਆਨਕ ਅਤੇ ਸਮਾਜਿਕ ਪੱਖ ਤੋਂ ਵੱਖ-ਵੱਖ ਮਿਸਾਲਾਂ ਦੇ ਕੇ ਇਹ ਸਿੱਧ ਕਰ ਦਿੱਤਾ ਹੈ ਕਿ ਇਹ ਜ਼ਰੂਰੀ ਨਹੀਂ ਕਿ ਮਨੁੱਖ ਦੇ ਜੀਨਜ਼ ਹੀ ਉਸਦੇ ਵਰਤਾਰੇ ਲਈ ਜ਼ਿੰਮੇਵਾਰ ਹੋਣ। ਅਸਲ ਵਿੱਚ ਇਹ ਸਾਰਾ ਲੇਖ ਬਹੁਤ ਹੀ ਖੋਜ ਅਤੇ ਮਿਹਨਤ ਨਾਲ ਲਿਖਿਆ ਗਿਆ ਹੈ। ਰਾਕੇਸ਼ ਕੁਮਾਰ ਨੇ ਇਤਿਹਾਸਕ ਤੱਥ ਵਿੱਚ ਸ਼ਹੀਦ ਊਧਮ ਸਿੰਘ ਦੇ ਅਦਾਲਤ ਵਿੱਚ 'ਹੀਰ' ਦੀ ਸਹੁੰ ਚੁੱਕਣ ਬਾਰੇ ਵਿਸਥਾਰ ਨਾਲ ਲਿਖ ਕੇ ਉਸਦੇ ਜੀਵਨ ਵਿੱਚ ਕੀਤੇ ਗਏ ਰਲਾ ਬਾਰੇ ਮਿੱਥ ਨੂੰ ਤੋੜਿਆ ਹੈ। ਅਜਿਹੇ ਰਲਾ ਹਰ ਇਨਕਲਾਬੀ ਦੇ ਕਾਰਨਾਮਿਆਂ ਵਿੱਚ ਕੀਤਾ ਹੋਇਆ ਆਮ ਮਿਲ ਜਾਂਦਾ ਹੈ ਭਾਵੇਂ ਉਹ ਭਗਤ ਸਿੰਘ, ਕਰਤਾਰ ਸਿੰਘ ਸਰਾਭਾ, ਚੰਦਰ ਸ਼ੇਖਰ ਆਜ਼ਾਦ ਜਾਂ ਕੋਈ ਹੋਰ ਹੋਣ। ਡਾ. ਬਲਵੰਤ ਸਿੰਘ ਨੇ ਹਰ ਵਾਰ ਵਾਂਗ ਬਹੁਤ ਹੀ ਵਧੀਆ ਅਤੇ ਸਰਲ ਭਾਸ਼ਾ ਵਿੱਚ ਮਨੁੱਖੀ ਸਿਹਤ ਉੱਪਰ ਆਵਾਜ਼ ਪ੍ਰਦੂਸ਼ਣ ਦੇ ਪ੍ਰਭਾਵ ਬਾਰੇ ਜਾਣਕਾਰੀ ਦਿੱਤੀ ਹੈ। ਡਾ. ਸ਼ਿਆਮ ਸੁੰਦਰ ਦੀਪਤੀ ਅਤੇ ਗਗਨ ਗਰੋਵਰ ਦੇ ਲੇਖ ਵੀ ਵਧੀਆ ਹਨ। ਜਗਸੀਰ ਜੋਗੀ

ਦੀ 'ਰਾਹ ਰੁਸ਼ਨਾਈ' ਵਿੱਚ ਪੇਸ਼ ਕੀਤੀ ਗਈ ਕਵਿਤਾ ਕੰਨ, ਅੱਖਾਂ ਅਤੇ ਜ਼ੁਬਾਨ ਖੋਲ੍ਹਣ ਵਾਲੀ ਹੈ। ਸੰਪਾਦਕੀ ਅਤੇ ਸਾਧਾਂ ਦੇ ਕਾਲੇ ਕਾਰਨਾਮੇ ਵਿੱਚ ਭੋਲੇ-ਭਾਲੇ ਲੋਕਾਂ ਨੂੰ ਸਾਧਾਂ ਅਤੇ ਬਾਬਿਆਂ ਦੇ ਡੇਰਿਆਂ ਵਿੱਚ ਭੇਜਣ ਦੇ ਦਲਾਲਾਂ ਅਤੇ ਇਸ ਨਾਲ ਸਬੰਧਤ ਆਰਥਿਕ, ਸਮਾਜਿਕ, ਧਾਰਮਿਕ ਅੰਧ-ਵਿਸ਼ਵਾਸਾਂ ਬਾਰੇ ਬੜੀ ਬਰੀਕੀ ਨਾਲ ਵਿਸ਼ਲੇਸ਼ਣ ਕੀਤਾ ਗਿਆ ਹੈ। ਰਵੀਸ਼ ਅਤੇ ਰਾਣਾ ਆਯੂਬ ਨੂੰ ਸਲਾਮ ਕਰਨਾ ਬਣਦਾ ਹੈ ਜਿਹੜੇ ਅੱਜ ਦੇ ਸਮੇਂ ਵਿੱਚ ਸਰਕਾਰ ਕੋਲ ਵਿਕ ਚੁੱਕੇ ਹਰ ਕਿਸਮ ਦੇ ਸੰਚਾਰ ਸਾਧਨਾਂ ਦੇ ਬਾਵਜੂਦ ਹੱਕ-ਸੱਚ ਦੀ ਆਵਾਜ਼ ਬੁਲੰਦ ਕਰ ਰਹੇ ਹਨ। ਸਾਧੂ ਬਨਿੰਗ ਦੀ ਕਵਿਤਾ ਇਸ ਅੰਕ ਵਿੱਚ ਤੁਸੀਂ ਵੀ ਛਾਪ ਕੇ ਪਾਠਕਾਂ ਨੂੰ ਇੱਕ ਚੰਗੀ ਕਵਿਤਾ ਪੜ੍ਹਣ ਦਾ ਮੌਕਾ ਦਿੱਤਾ ਹੈ।

**- ਅਮਨ ਪ੍ਰੀਤ ਸਿੰਘ (ਰੂਪਨਗਰ)**

**ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ 2018 ਵਿੱਚ ਵਿਦਿਆਰਥੀਆਂ ਦੀ ਸਭ ਤੋਂ ਵੱਧ ਸ਼ਮੂਲੀਅਤ ਕਰਵਾਉਣ ਵਾਲੀਆਂ ਪਹਿਲੀਆਂ ਪੰਜ ਇਕਾਈਆਂ**

1. ਇਕਾਈ ਰੋਪੜ
2. ਇਕਾਈ ਖਨੌਰੀ ਮੰਡੀ
3. ਇਕਾਈ ਭਦੌੜ
4. ਇਕਾਈ ਮੁਕਤਸਰ - ਲੱਖੇਵਾਲੀ
5. ਇਕਾਈ ਬਠਿੰਡਾ

ਸੂਬਾ ਕਮੇਟੀ ਇਹਨਾਂ ਇਕਾਈਆਂ ਦੀ ਮਿਹਨਤ ਦੀ ਪ੍ਰਸ਼ੰਸਾ ਕਰਦੀ ਹੈ। ਸਮੁੱਚੀਆਂ ਇਕਾਈਆਂ ਅਤੇ ਸਹਿਯੋਗੀਆਂ ਦਾ ਵੀ ਇਸ ਪ੍ਰੀਖਿਆ ਲਈ ਨਿਠ ਕੇ ਕੰਮ ਕਰਨ ਵਾਸਤੇ ਧੰਨਵਾਦ ਕਰਦੀ ਹੈ।

**ਧਰਮ ਤੇ ਮੰਦਰਾਂ 'ਚੋਂ ਨੌਕਰੀਆਂ ਪੈਦਾ ਨਹੀਂ ਹੁੰਦੀਆਂ :**

ਦੇਸ਼ 'ਚ ਕੰਪਿਊਟਰ ਕ੍ਰਾਂਤੀ ਲਿਆਉਣ 'ਚ ਅਹਿਮ ਭੂਮਿਕਾ ਨਿਭਾਉਣ ਵਾਲੇ ਟੈਲੀਕਾਮ ਖੇਤਰ ਦੇ ਉਦਯੋਗਪਤੀ ਸੈਮ ਪਿਤ੍ਰੋਦਾ ਨੇ ਯੂਨੀਵਰਸਿਟੀ 'ਚ ਭਾਸ਼ਣ ਦੌਰਾਨ ਵਿਦਿਆਰਥੀਆਂ ਨੂੰ ਕਿਹਾ ਕਿ ਧਰਮ ਤੋਂ ਨੌਕਰੀਆਂ ਪੈਦਾ ਨਹੀਂ ਹੋ ਸਕਦੀਆਂ, ਕੇਵਲ ਵਿਗਿਆਨ ਹੀ ਭਵਿੱਖ ਦਾ ਨਿਰਮਾਣ ਕਰੇਗਾ। ਜਦ ਮੈਂ ਇਸ ਦੇਸ਼ 'ਚ ਮੰਦਰ, ਧਰਮ, ਈਸ਼ਵਰ, ਜਾਤੀ ਦੇ ਬਾਰੇ ਕੁੱਝ ਚਰਚਾਵਾਂ ਨੂੰ ਸੁਣਦਾ ਹਾਂ ਤਾਂ ਮੈਂ ਭਾਰਤ ਬਾਰੇ ਚਿੰਤਾ ਕਰਦਾ ਹਾਂ।

**-ਸੈਮ ਪਿਤ੍ਰੋਦਾ**

***ਸਫਾ 3 ਦੀ ਬਾਕੀ*** ਜਦੋਂ ਭਾਜਪਾ ਸੱਤਾ 'ਚੋਂ ਬਾਹਰ ਹੋਵੇ, ਉਦੋਂ ਇਹ ਕਿਤਾਬ ਛਪਵਾਉਣੀ ਚਾਹੀਦੀ ਹੈ ਪਰ ਇਸ ਦਾ ਮਤਲਬ ਹੋਵੇਗਾ, ਹਥਿਆਰ ਸੁੱਟਣਾ। ਇਹ ਕਿਤਾਬ ਭਾਰਤੀ ਸਿਆਸਤ ਦਾ ਇੱਕ ਇਤਿਹਾਸਕ ਦਸਤਾਵੇਜ ਹੈ।

**? ਜੋ ਯਥਾਰਥ ਤੁਸੀਂ ਵੇਖਿਆ ਅਤੇ ਜੋ ਕਿਤਾਬ 'ਚ ਪੇਸ਼ ਹੋਇਆ, ਉਸ 'ਚ ਕਿੰਨਾ ਕੁ ਫ਼ਰਕ ਹੈ ?**

- ਬਿਲਕੁਲ ਫ਼ਰਕ ਨਹੀਂ ਹੈ। ਸ਼ਾਇਦ ਇਸੇ ਕਰਕੇ ਕੁੱਝ ਲੋਕ ਕਹਿੰਦੇ ਹਨ ਕਿ ਐਡੀਟਿੰਗ ਠੀਕ ਨਹੀਂ ਹੋਈ, ਪਰ ਜੇ ਮੈਂ ਇਹ ਕਰਦੀ ਤਾਂ ਉਸਦਾ ਅਰਥ ਹੀ ਬਦਲ ਜਾਂਦਾ।

**? ਸਟਿੰਗ ਪੱਤਰਕਾਰੀ ਨੂੰ ਸਾਡੇ ਸਮਾਜ 'ਚ ਕੋਈ ਚੰਗੀ ਨਜ਼ਰ ਨਾਲ ਨਹੀਂ ਵੇਖਿਆ ਜਾਂਦਾ ਪਰ ਤੁਹਾਡੀ ਕਿਤਾਬ ਦਾ ਆਧਾਰ ਵੀ ਸਟਿੰਗ ਪੱਤਰਕਾਰੀ ਹੈ ?**

- ਸਟਿੰਗ ਪੱਤਰਕਾਰੀ ਨੂੰ ਸਮਾਜ 'ਚ ਵਧੀਆ ਨਾ ਮੰਨੇ ਜਾਣ ਦਾ ਕਾਰਣ ਵੀ ਸਾਡਾ ਮੀਡੀਆ ਹੀ ਹੈ। ਮੀਡੀਆ ਨੇ ਬਹੁਤ ਹਲਕੇ ਕੰਮਾਂ ਲਈ ਇਸ ਨੂੰ ਵਰਤਿਆ ਹੈ। ਜਿਵੇਂ ਦੁੱਧ ਵਾਲਾ ਦੁੱਧ ਵਿੱਚ ਪਾਣੀ ਪਾਉਂਦਾ ਹੈ ਤਾਂ ਉਸਦਾ ਖੁਲਾਸਾ ਕਰਨ ਲਈ ਵੀ 'ਸਟਿੰਗ' ਸ਼ਬਦ ਵਰਤਿਆ ਜਾਂਦਾ ਹੈ। ਸਟਿੰਗ ਆਖਰੀ ਰਸਤਾ ਹੋਣਾ ਚਾਹੀਦਾ ਹੈ।

**? ਤੁਸੀਂ ਘੱਟ ਗਿਣਤੀਆਂ, ਦਲਿਤਾਂ ਤੇ ਹੋਰਨਾਂ ਰਾਜਾਂ 'ਚ ਹੁੰਦੇ ਫਰਜ਼ੀ ਮੁਕਾਬਲਿਆਂ ਬਾਰੇ ਵੀ ਲਿਖਿਆ ਹੈ, ਗੁਜਰਾਤ 'ਚ ਕੀ ਕੁੱਝ ਵੱਖਰਾ ਦਿਸਿਆ ?**

- ਗੁਜਰਾਤ ਦਾ ਤੱਤਕਾਲੀ ਮੁੱਖ ਮੰਤਰੀ ਮੋਦੀ ਜਿਵੇਂ ਚੋਣ ਪ੍ਰਚਾਰ ਕਰਦਾ ਹੈ, "ਦੇਖੋ, ਇਹ ਜਹਾਦੀ ਮੈਨੂੰ ਮਾਰਨ ਆਏ ਸਨ (ਕਈ ਥਾਵਾਂ 'ਤੇ ਮੁਕਾਬਲੇ 'ਚ ਮਾਰੇ ਗਿਆਂ ਦੀ ਤਸਵੀਰ ਵਿਖਾ ਕੇ) ਇਸ ਲਈ ਵੋਟ ਮੈਨੂੰ ਪਾਓ।" ਅਜਿਹਾ ਕਿਤੇ ਹੋਰ ਨਹੀਂ ਵੇਖਿਆ।

**? ਉੱਥੇ ਕਿੰਨੇ ਸਾਰੇ ਅਧਿਕਾਰੀਆਂ ਨੂੰ ਮਿਲੇ, ਇਹਨਾਂ ਸਾਰਿਆਂ 'ਚ ਕੀ ਸਾਂਝਾਪਣ ਵਿਖਾਈ ਦਿੱਤਾ ?**

- ਸਭ ਪੈਸੇ ਤੇ ਤਾਕਤ ਅੱਗੇ ਝੁਕਦੇ ਹਨ।

**(ਮੁਲਾਕਾਤੀ : ਸ਼ਿਵਇੰਦਰ ਸਿੰਘ)**

**(ਨਵਾਂ ਜ਼ਮਾਨਾ 'ਚੋਂ ਧੰਨਵਾਦ ਸਹਿਤ)**

---

**ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਇਕਾਈ ਬਠਿੰਡਾ ਕੰਪਲੈਕਸ ਸਹਾਇਤਾ**

1. ਅਵਤਾਰ ਸਿੰਘ ਸੇਵਾ ਮੁਕਤ ਸਾਇੰਸ ਮਾਸਟਰ
   # 724 ਮਾਡਲ ਟਾਊਨ ਫੇਜ਼ -3 ਬਠਿੰਡਾ = 500 ਰੁ.
2. ਕੁਲਵੰਤ ਸਿੰਘ ਸੇਵਾ ਮੁਕਤ ਜ਼ਿਲੇਦਾਰ
   #811 ਮਾਡਲ ਟਾਊਨ ਫੇਜ-3 ਬਠਿੰਡਾ - 500 ਰੁ.

# ਪੇਸ਼ਕਦਮੀਆਂ

**1. ਇਕਾਈ ਪਟਿਆਲਾ : ਅੱਖਾਂ 'ਤੇ ਪੱਟੀ ਬੰਨ੍ਹ ਕੇ ਅਤੇ ਸੁੰਘ ਕੇ ਪੜ੍ਹਨ ਦਾ ਦਾਅਵਾ ਕਰਨ ਵਾਲੇ ਪੜਤਾਲ ਤੋਂ ਭੱਜੇ :**

ਅੱਜ-ਕੱਲ੍ਹ ਕਈ ਚਲਾਕ ਲੋਕ ਪੈਸਾ ਕਮਾਉਣ ਦੇ ਚੱਕਰ ਵਿੱਚ ਇਹ ਦਾਅਵਾ ਕਰਦੇ ਫਿਰਦੇ ਹਨ ਕਿ ਉਹ 11-12 ਸਾਲ ਦੇ ਬੱਚੇ ਦਾ ਪ੍ਰੈਕਟਿਸ ਰਾਹੀਂ ਤੀਜਾ ਨੇਤਰ ਖੋਲ੍ਹ ਦਿੰਦੇ ਹਨ ਜਿਸ ਨਾਲ ਬੱਚਾ ਅੱਖਾਂ 'ਤੇ ਪੱਟੀ ਬੰਨ੍ਹ ਕੇ ਅਤੇ ਨੱਕ ਰਾਹੀਂ ਸੁੰਘ ਕੇ ਪੜ੍ਹ ਸਕਦਾ ਹੈ, ਰੰਗਾਂ ਅਤੇ ਵਸਤੂਆਂ ਦੀ ਪਛਾਣ ਕਰ ਸਕਦਾ ਹੈ ਆਦਿ। ਅਜਿਹਾ ਹੀ ਦਾਅਵਾ ਕਰਨ ਵਾਲਾ ਰਾਜਸਥਾਨ ਦੇ ਸ਼ਹਿਰ ਕੋਟਾ ਦਾ ਵਸਨੀਕ ਗਰੀਸ ਤਿਵਾੜੀ ਆਪਣੀ 11 ਸਾਲ ਦੀ ਬੱਚੀ ਅਤੇ ਆਪਣੇ ਸਹਿਯੋਗੀਆਂ ਸਮੇਤ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਪਟਿਆਲਾ ਦੇ ਦਫਤਰ ਬੰਗ ਮੀਡੀਆ ਸੈਂਟਰ ਵਿਖੇ ਪਹੁੰਚਿਆ ਤੇ ਉਪਰੋਕਤ ਦਾਅਵਾ ਪੇਸ਼ ਕੀਤਾ। ਇਸ 'ਤੇ ਤਰਕਸ਼ੀਲ ਸੁਸਾਇਟੀ ਦੇ ਆਹੁਦੇਦਾਰਾਂ ਹਰਚੰਦ ਭਿੰਡਰ, ਡਾ. ਅਨਿਲ ਕੁਮਾਰ ਅਤੇ ਸਤੀਸ਼ ਕੁਮਾਰ ਨੇ ਉਹਨਾਂ ਦੀ ਪੜਤਾਲ ਕਰਨ ਦੀ ਕਾਰਵਾਈ ਸ਼ੁਰੂ ਕੀਤੀ ਅਤੇ ਉਹਨਾਂ ਦੇ ਕਾਮਯਾਬ ਹੋਣ 'ਤੇ ਤਰਕਸ਼ੀਲ ਸੁਸਾਇਟੀ ਵੱਲੋਂ ਉਨ੍ਹਾਂ ਨੂੰ 5 ਲੱਖ ਰੁਪਏ ਇਨਾਮ ਦੇਣ ਦਾ ਵਾਅਦਾ ਵੀ ਕੀਤਾ। ਇਸ ਵਾਸਤੇ ਲੜਕੀ ਨੂੰ ਸਟੇਜ 'ਤੇ ਬੁਲਾ ਕੇ ਉਸ ਦੀਆਂ ਅੱਖਾਂ 'ਤੇ ਰੂੰਈਂ ਰੱਖ ਕੇ ਪੱਟੀ ਬੰਨ੍ਹਣੀ ਸ਼ੁਰੂ ਕਰ ਦਿੱਤੀ। ਇਸ 'ਤੇ ਲੜਕੀ ਜਿਸ ਨੂੰ ਇਸ ਪੱਟੀ ਰਾਹੀਂ ਨਹੀਂ ਦਿਸਣਾ ਸੀ, ਘਬਰਾਉਣ ਲੱਗੀ। ਜਿਸ 'ਤੇ ਉਸ ਦੀ ਰਿਸ਼ਤੇਦਾਰ ਔਰਤ ਨੇ ਇਤਰਾਜ਼ ਕਰ ਦਿੱਤਾ ਕਿ ਅਸੀਂ ਨਹੀਂ ਅਜਿਹਾ ਕਰਨਾ। ਜਦ ਉਹਨਾਂ ਨੂੰ ਸਮਝਾਇਆ ਕਿ ਅਸੀਂ ਤੁਹਾਡੇ ਦਾਅਵੇ ਮੁਤਾਬਕ ਹੀ ਪੱਟੀ ਬੰਨ੍ਹ ਰਹੇ ਹਾਂ। ਪਰ ਉਹ ਨਾ ਮੰਨੇ। ਫਿਰ ਅੱਖਾਂ ਬੰਦ ਕਰਕੇ ਪੜ੍ਹਨ ਲਈ ਕਿਹਾ ਤਾਂ ਇਸ ਤੋਂ ਵੀ ਇਨਕਾਰ ਕਰ ਗਏ। ਇਸ ਦੇ ਬਾਅਦ ਜਦ ਲੜਕੀ ਦੇ ਪਿਤਾ ਜੋ ਕਿ ਲੜਕੀ ਦਾ ਟਰੇਨਰ ਹੋਣ ਦਾ ਦਾਅਵਾ ਕਰਦਾ ਸੀ, ਉਸ ਨੂੰ ਅਜਿਹਾ ਕਰਨ ਲਈ ਕਿਹਾ ਤਾਂ ਉਹ ਵੀ ਇਨਕਾਰ ਕਰ ਗਿਆ। ਇਸ ਉਪਰੰਤ ਇਸ ਪੱਟੀ ਵਿਚਲੇ ਰਾਜ਼ ਬਾਰੇ ਵੀ ਮੌਕੇ 'ਤੇ ਹਾਜ਼ਰ ਲੋਕਾਂ ਨੂੰ ਜਾਣਕਾਰੀ ਦਿੱਤੀ ਗਈ। ਇਸ ਸਮੇਂ ਤਰਕਸ਼ੀਲ ਆਗੂਆਂ ਨੇ ਅਪੀਲ ਕੀਤੀ ਕਿ ਅਜਿਹਾ ਦਾਅਵਾ ਕਰਨ ਵਾਲੇ ਧੋਖੇਬਾਜ਼ ਹਨ ਅਤੇ ਇਹ ਬੱਚਿਆਂ ਨੂੰ ਟਰੇਨਿੰਗ ਦੇ ਬਹਾਨੇ ਗੁੰਮਰਾਹ ਕਰ ਰਹੇ ਹਨ ਕਿਉਂਕਿ ਹਰੇਕ ਗਿਆਨ ਇੰਦਰੀ ਦਾ ਆਪੋ-ਆਪਣਾ ਕੰਮ ਹੁੰਦਾ ਹੈ। ਨੱਕ ਨਾਲ ਸੁੰਘਿਆ ਤਾਂ ਜਾ ਸਕਦਾ ਹੈ ਪਰ ਦੇਖਿਆ ਨਹੀਂ ਜਾ ਸਕਦਾ ਇਹ ਇੱਕ ਝੂਠ ਹੈ। ਯਾਦ ਰਹੇ ਕਿ ਜੂਨ 2015 ਵਿੱਚ ਅਜਿਹਾ ਹੀ ਚੈਲਿੰਜ ਸੁਸਾਇਟੀ ਦੇ ਸਾਹਮਣੇ ਆਇਆ ਸੀ ਜਿਸ ਦੀ ਪੜਤਾਲ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ ਕੀਤੀ ਗਈ ਸੀ ਅਤੇ ਉਸ ਪਰਖ ਵਿੱਚ ਬੱਚੇ ਅਜਿਹਾ ਕਰਨ ਵਿੱਚ ਸਫਲ ਨਹੀਂ ਹੋ ਸਕੇ ਸਨ ਅਤੇ ਦਾਅਵੇਦਾਰਾਂ ਨੂੰ ਜ਼ਮਾਨਤ ਜ਼ਬਤ ਕਰਾਉਣੀ ਪਈ ਸੀ। ਇਸ ਸਮੇਂ ਰਾਮ ਸਿੰਘ ਬੰਗ, ਮਾਸਟਰ ਰਮਣੀਕ ਸਿੰਘ, ਦਲੇਲ ਸਿੰਘ, ਕਮਲਜੀਤ ਸਿੰਘ, ਨੇਤਰ ਸਿੰਘ, ਰਮਨਪ੍ਰੀਤ ਸਿੰਘ, ਤੇਜਿੰਦਰ ਸਿੰਘ, ਹਰਮਿੰਦਰ ਸਿੰਘ ਅਤੇ ਮੋਹਨ ਲਾਲ ਆਦਿ ਵੀ ਹਾਜ਼ਰ ਸਨ।

**- ਹਰਚੰਦ ਭਿੰਡਰ**

**2. ਇਕਾਈ ਰਾਮਪੁਰਾ : ਟੂਣਾ ਚੁੱਕ ਕੇ ਲੋਕਾਂ ਨੂੰ ਅੰਧ-ਵਿਸ਼ਵਾਸਾਂ ਵਿੱਚੋਂ ਕੱਢਿਆ :**

ਰਾਮਪੁਰਾ ਇਕਾਈ ਨੇ ਇੱਕ ਘਰ ਅੰਦਰ ਕੀਤੇ ਟੂਣੇ ਨੂੰ ਚੁੱਕ ਕੇ ਨਾ ਸਿਰਫ਼ ਉਸ ਘਰ ਦੇ ਲੋਕਾਂ ਨੂੰ ਡਰ ਵਿੱਚੋਂ ਕੱਢਿਆ, ਬਲਕਿ ਆਸ-ਪਾਸ ਦੇ ਵਸਨੀਕਾਂ ਅਤੇ ਮੀਡੀਆ ਦੀ ਮੱਦਦ ਨਾਲ ਪੂਰੇ ਸ਼ਹਿਰ ਵਿੱਚ ਟੂਣੇ ਦੇ ਵਹਿਮ ਨੂੰ ਦੂਰ ਕਰਨ ਦੀ ਚੇਤਨਤਾ ਵਿੱਚ ਵਾਧਾ ਕੀਤਾ। ਮਿਤੀ 5 ਅਗਸਤ 2018 ਨੂੰ ਕਰੀਬ ਸਵਾ 8 ਵਜੇ ਰਾਤ ਨੂੰ ਸੁਰਿੰਦਰ ਰਾਮਪੁਰਾ ਨੂੰ ਇਸ ਸਬੰਧੀ ਫੋਨ ਆਇਆ। ਲਗਭਗ ਅੱਧੇ ਘੰਟੇ ਵਿੱਚ ਜਥੇਬੰਦਕ ਮੁਖੀ ਜਗਦੇਵ ਸਿੰਘ, ਮਾਸਟਰ ਸੁਰਿੰਦਰ, ਜੰਟਾ ਸਿੰਘ, ਭੀਮ ਤਰਕ ਅਤੇ ਗਗਨ ਗਰੋਵਰ ਆਪਣੀ ਲੜਕੀ ਅੰਸ਼ਿਕਾ ਗਰੋਵਰ ਨਾਲ ਟੂਣੇ ਵਾਲੇ ਘਰ ਅੱਗੇ ਚਲੇ ਗਏ। ਘਰ ਉਸਾਰੀ ਅਧੀਨ ਸੀ। ਅਜੇ ਰਿਹਾਇਸ਼ ਨਹੀਂ ਕੀਤੀ ਸੀ। ਟੂਣੇ ਵਿੱਚ ਘਰ ਦੇ ਪੰਜੇ ਵਿਅਕਤੀਆਂ ਦੀ ਮੌਤ ਦੀ ਦਹਿਸ਼ਤ ਪਾਉਣ ਦੀ ਕੋਸ਼ਿਸ਼ ਕੀਤੀ ਗਈ ਸੀ। ਆਸ-ਪਾਸ ਦਾ ਮਾਹੌਲ ਤੇ ਟੂਣੇ ਨੂੰ ਦੇਖਣ ਤੋਂ ਬਾਅਦ ਮਾਸਟਰ ਸੁਰਿੰਦਰ ਅਤੇ ਜਗਦੇਵ ਸਿੰਘ ਨੇ ਇਕੱਠੇ ਹੋਏ ਲੋਕਾਂ ਨੂੰ ਸੰਬੋਧਨ ਕੀਤਾ। ਅੰਸ਼ਿਕਾ ਗਰੋਵਰ (ਛੇਵੀਂ ਕਲਾਸ ਦੀ ਵਿਦਿਆਰਥਣ) ਦੀ ਮੰਗ ਅਤੇ ਉਸਦੇ ਪਿਤਾ ਦੀ ਸਹਿਮਤੀ ਨਾਲ ਉਸ ਨੇ ਲੋਕਾਂ ਅਤੇ ਕੈਮਰੇ ਦੀ ਹਾਜ਼ਰੀ ਵਿੱਚ ਟੂਣਾ ਚੁੱਕਿਆ। ਬਾਅਦ ਵਿੱਚ ਭੀਮ ਤਰਕ ਨੇ ਵੀ ਲੋਕਾਂ ਨੂੰ ਸੰਬੋਧਨ ਕੀਤਾ। ਸ਼ਹਿਰ ਦੇ ਇੱਕ ਯੂ ਟਿਊਬ ਨਿਊਜ਼ ਚੈਨਲ ਨੇ ਮਾਸਟਰ ਗਗਨ ਗਰੋਵਰ ਤੋਂ ਤਰਕਸ਼ੀਲ ਸੁਸਾਇਟੀ ਦੀ ਮੁਢਲੀ ਜਾਣਕਾਰੀ ਲੈ ਕੇ ਇਸ ਖ਼ਬਰ ਦੀ ਵੀਡੀਓ ਜਾਰੀ ਕੀਤੀ ਜੋ ਕਿ ਇਸਦੇ ਜਾਰੀ ਹੋਣ ਤੋਂ ਇੱਕ ਹਫਤੇ ਬਾਅਦ ਤੱਕ 785 ਲੋਕਾਂ ਦੁਆਰਾ ਦੇਖੀ ਜਾ ਚੁੱਕੀ ਸੀ।

ਅੰਸ਼ਿਕਾ ਗਰੋਵਰ ਨੇ ਟੂਣਾ ਚੁੱਕ ਕੇ ਆਪਣੇ ਆਪ ਨੂੰ ਵਹਿਮਾਂ-ਭਰਮਾਂ ਦੇ ਜਾਲ ਵਿੱਚ ਨਾ ਫਸੇ ਹੋਣ ਦਾ ਪ੍ਰਦਰਸ਼ਨ ਕਰਕੇ ਕਾਫੀ ਖੁਸ਼ੀ ਅਤੇ ਮਾਣ ਮਹਿਸੂਸ ਕੀਤਾ। ਬੱਚੀ ਦੁਆਰਾ ਟੂਣਾ ਚੁੱਕਣਾ ਬੱਚੀ ਨੂੰ ਘਰ ਅੰਦਰ ਵਹਿਮਾਂ-ਭਰਮਾਂ ਤੋਂ ਡਰ ਰਹਿਤ ਮਾਹੌਲ ਮਿਲਣ ਦੀ ਗਵਾਹੀ ਭਰਦਾ ਹੈ। ਸੋ ਘਰ ਦਾ ਮਾਹੌਲ ਬੱਚਿਆਂ 'ਤੇ ਵੱਡਾ ਅਸਰ ਰੱਖਦਾ ਹੈ।

**- ਗਗਨ ਗਰੋਵਰ**

**3. ਨਾਰਥ ਅਮੈਰਿਕਨ ਤਰਕਸ਼ੀਲ ਸੁਸਾਇਟੀ ਆਫ ਓਨਟਾਰੀਓ: ਅਵਾਮੀ ਸ਼ਾਇਰ ਬਾਬਾ ਨਜ਼ਮੀ ਲੋਕਾਂ ਦੇ ਰੂਬਰੂ :**

ਨਾਰਥ ਅਮੈਰਿਕਨ ਤਰਕਸ਼ੀਲ ਸੁਸਾਇਟੀ ਆਫ ਓਨਟਾਰੀਓ, ਕਮੇਟੀ ਆਫ ਪਰੋਗਰੈਸਿਵ ਪਾਕਿਸਤਾਨੀ ਕਨੇਡੀਅਨਜ਼ ਅਤੇ ਇੰਡੋ-ਕਨੇਡੀਅਨ ਵਰਕਰਜ਼ ਐਸੋਸੀਏਸ਼ਨ ਵੱਲੋਂ ਸਾਂਝੇ ਤੌਰ 'ਤੇ ਬਾਬਾ ਨਜ਼ਮੀ ਨੂੰ ਸਰੋਤਿਆਂ ਦੇ ਰੂਬਰੂ ਕੀਤਾ ਗਿਆ। ਤਰਕਸ਼ੀਲ ਸੁਸਾਇਟੀ ਦੇ ਪ੍ਰਧਾਨ ਬਲਦੇਵ ਰਹਿਪਾ ਨੇ ਸਟੇਜ ਦੀ ਕਾਰਵਾਈ ਚਲਾਈ। ਇਕਬਾਲ ਬਰਾੜ, ਸੰਨੀ ਸ਼ਿਵਰਾਜ ਅਤੇ ਬਲਜੀਤ ਬੈਂਸ ਨੇ ਆਪਣੀ ਸੁਰੀਲੀ ਆਵਾਜ਼ ਵਿੱਚ ਅਗਾਂਹਵਧੂ ਗੀਤ ਸੁਣਾ ਕੇ ਪ੍ਰੋਗਰਾਮ ਸ਼ੁਰੂ ਕੀਤਾ। ਇਕਬਾਲ ਮਾਹਲ ਨੇ ਬਸੀਰ ਹੁਸੈਨ ਉਰਫ ਬਾਬਾ ਨਜ਼ਮੀ ਦੀ ਜਾਣ-ਪਛਾਣ ਕਰਵਾਈ। ਬਾਬਾ ਨਜ਼ਮੀ ਦੀ ਸਟੇਜ 'ਤੇ ਪੇਸ਼ ਕੀਤੀ ਸਮੁੱਚੀ ਸ਼ਾਇਰੀ ਹੀ ਕਮਾਲ ਦੀ ਸੀ। ਪਰ ਉਹਨਾਂ ਦੇ ਕੁੱਝ ਸ਼ੇਅਰਾਂ ਨੇ ਸਰੋਤਿਆਂ ਦੇ ਮਨਾਂ 'ਤੇ ਡੂੰਘਾ ਪ੍ਰਭਾਵ ਛੱਡਿਆ। ਉਹਨਾਂ ਦੁਆਰਾ ਸਾਂਝੇ ਕੀਤੇ ਸ਼ੇਅਰ ਸਨ :

• ਬੇਹਿੰਮਤੇ ਨੇ ਜਿਹੜੇ ਬਹਿ ਕੇ ਸ਼ਿਕਵਾ ਕਰਨ ਮੁਕੱਦਰਾਂ ਦਾ
ਉੱਗਣ ਵਾਲੇ ਉੱਗ ਪੈਂਦੇ ਨੇ ਪਾੜ ਕੇ ਸੀਨਾ ਪੱਥਰਾਂ ਦਾ।
•ਸਦੀਆਂ ਵਾਂਗੂੰ ਕੁੱਝ ਨਹੀ ਜਾਣਾ, ਅੱਜ ਵੀ ਮਸਜਿਦ ਮੰਦਰ ਦਾ।
ਲਹੂ ਤੇ ਤੇਰਾ-ਮੇਰਾ ਲੱਗਣਾ, ਤੇਰੇ-ਮੇਰੇ ਖੰਜਰ ਨੂੰ।

ਦਰਸ਼ਕਾਂ ਨੇ ਜਿੱਥੇ ਉੱਤਮ ਦਰਜੇ ਦੀ ਸ਼ਾਇਰੀ ਦੀ ਸਰਾਹਣਾ ਕੀਤੀ ਉੱਥੇ ਪ੍ਰਬੰਧਕਾਂ ਵੱਲੋਂ ਕੀਤੇ ਹਰ ਕਿਸਮ ਦੇ ਪ੍ਰਬੰਧ ਦੀ ਤਾਰੀਫ਼ ਵੀ ਕੀਤੀ। **- ਹਰਜੀਤ ਬੇਦੀ**

**4. ਜ਼ੋਨ ਜਲੰਧਰ : 'ਹਿੰਦੂਤਵੀ ਫਾਸ਼ੀਵਾਦ ਦਾ ਖਤਰਾ ਅਤੇ ਟਾਕਰੇ ਦਾ ਸਵਾਲ' ਵਿਸ਼ੇ 'ਤੇ ਸੈਮੀਨਾਰ :**

ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ ਇਹ ਸੈਮੀਨਾਰ ਕਰਵਾਇਆ ਗਿਆ। ਬੂਟਾ ਸਿੰਘ (ਪ੍ਰਸਿੱਧ ਬੁੱਧੀਜੀਵੀ) ਵੱਲੋਂ ਉਪਰੋਕਤ ਵਿਸ਼ੇ 'ਤੇ ਪੇਪਰ ਪੜ੍ਹਦਿਆਂ ਇਸ ਗੱਲ 'ਤੇ ਜ਼ੋਰ ਦਿੱਤਾ ਗਿਆ ਕਿ ਫਾਸ਼ੀਵਾਦ ਦੇ ਵਧਣ-ਫੁੱਲਣ ਨਾਲ ਸਥਾਪਤੀ ਵੱਲੋਂ ਨਿਵੇਕਲੇ ਬਰਾਬਰੀ ਵਾਲੇ ਸਮਾਜ ਦੀ ਸਿਰਜਣਾ ਦੀ ਤਾਂਘ ਰੱਖਣ ਵਾਲੀਆਂ ਧਿਰਾਂ ਅਤੇ ਅਜਿਹੀ ਵਿਗਿਆਨਕ ਵਿਚਾਰਧਾਰਾ ਵਾਲੀਆਂ ਜਥੇਬੰਦੀਆਂ 'ਤੇ ਜ਼ਬਰ ਦਾ ਕੁਹਾੜਾ ਤਿੱਖਾ ਹੋਵੇਗਾ। ਇਸ ਹਮਲੇ ਦੇ ਟਾਕਰੇ ਲਈ ਸਭ ਹਮਖਿਆਲ ਜਥੇਬੰਦੀਆਂ, ਦਲਿਤ ਧਿਰਾਂ, ਘੱਟ ਗਿਣਤੀਆਂ ਦੀ ਜਥੇਬੰਦਕ ਸਾਂਝ ਅਜੋਕੇ ਸਮੇਂ ਦੀ ਅਣਸਰਦੀ ਲੋੜ ਹੈ। ਇਸ ਪੇਪਰ ਵਿਚਲੇ ਵਿਚਾਰਾਂ ਨੂੰ ਹੋਰ ਅਮੀਰ ਕਰਨ ਲਈ ਜਸਵਿੰਦਰ ਫਗਵਾੜਾ, ਪਾਲ ਬਾਗਪੁਰ, ਅਰੁਨ ਸੋਫੀ ਪਿੰਡੀ, ਪ੍ਰਿੰਸੀਪਲ ਮਨਜੀਤ ਸਿੰਘ, ਪ੍ਰਿੰ. ਜਰਨੈਲ ਸਿੰਘ, ਸੁਰਜੀਤ ਟਿੱਬਾ, ਸੰਦੀਪ ਕੁਮਾਰ, ਮਾ. ਮਹਿੰਦਰ ਜੋਸ਼, ਸੁਖਵਿੰਦਰ ਬਾਗਪੁਰ ਆਦਿ ਮੈਂਬਰਾਂ ਨੇ ਵਿਚਾਰ-ਚਰਚਾ ਵਿੱਚ ਵਡਮੁੱਲਾ ਯੋਗਦਾਨ ਪਾਇਆ। ਇਸ ਸੈਮੀਨਾਰ ਵਿੱਚ ਫਗਵਾੜਾ, ਜਲੰਧਰ, ਬੁਲੋਵਾਲ, ਭੂੰਗਾ, ਅੱਡਾ ਸਰਾਂ, ਸ਼ਾਹਕੋਟ, ਟਿੱਬਾ ਅਤੇ ਜ਼ੀਰਾ ਇਕਾਈਆਂ ਦੇ ਮੈਂਬਰਾਂ ਨੇ ਵੱਡੀ ਗਿਣਤੀ ਵਿੱਚ ਸ਼ਮੂਲੀਅਤ ਕੀਤੀ। ਮਾਸਟਰ ਸੁਖਜੀਤ ਸਿੰਘ, ਬਲਵਿੰਦਰ ਸਿੰਘ, ਵਿਸ਼ਵਾ ਮਿੱਤਰ ਬੰਮੀ, ਵੇਦ ਪ੍ਰਕਾਸ਼ ਸੋਨੀ, ਪਰਮਜੀਤ ਵਿਦਿਆਰਥੀ, ਅਵਿਨਾਸ਼ ਫਗਵਾੜਾ, ਰਾਮ ਲੁਭਾਇਆ, ਬਿੱਟੂ ਰੂਪੇਵਾਲੀ ਆਦਿ ਨੇ ਸੈਮੀਨਾਰ ਨੂੰ ਸਫ਼ਲ ਬਣਾਉਣ ਵਿੱਚ ਯੋਗਦਾਨ ਪਾਇਆ। ਸੈਮੀਨਾਰ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਸੁਖਦੇਵ ਫਗਵਾੜਾ ਨੇ ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਨਿਭਾਈ।

**- ਸੁਖਦੇਵ ਫਗਵਾੜਾ**

**5. ਇਕਾਈ ਲੌਂਗੋਵਾਲ :**

**ਭਿਆਨਕ ਬਿਮਾਰੀਆਂ ਦਾ ਹਥੌਲੇ ਨਾਲ ਇਲਾਜ ਕਰਨ ਵਾਲੇ ਢੌਂਗੀ ਖਿਲਾਫ਼ ਮੰਗ ਪੱਤਰ ਸੌਂਪਿਆ :**

ਵੱਖ-ਵੱਖ ਅਗਾਂਹਵਧੂ, ਵਿਗਿਆਨਕ ਵਿਚਾਰਾਂ ਦੇ ਪ੍ਰਸਾਰ ਕਰਨ ਅਤੇ ਇਸ ਦੀਆਂ ਮੁੱਦਈ, ਜਨਤਕ ਅਤੇ ਜਮਹੂਰੀ ਸੰਸਥਾਵਾਂ ਦੇ ਸਮੂਹ ਮੈਂਬਰਾਨ/ਆਗੂਆਂ ਵੱਲੋਂ ਲੌਂਗੋਵਾਲ ਵਿਖੇ ਇੱਕ ਛੋਟੀ ਉਮਰ ਦੇ ਅਖੌਤੀ ਢੋਂਗੀ ਚਮਤਕਾਰੀ ਸਾਧ ਵੱਲੋਂ ਆਪਣੀਆਂ ਗੈਬੀ ਸ਼ਕਤੀਆਂ, ਹਥੌਲੇ ਅਤੇ ਚਮਤਕਾਰੀ ਆਸ਼ੀਰਵਾਦ ਰਾਹੀਂ ਭਿਆਨਕ ਬਿਮਾਰੀਆਂ ਸੂਗਰ, ਕੈਂਸਰ ਅਤੇ ਦਿਲ ਦੀਆਂ ਬਿਮਾਰੀਆਂ, ਗਠੀਏ ਆਦਿ ਦਾ ਇਲਾਜ ਕਰਨ ਦੇ ਢੋਂਗ ਦਾ ਸਖ਼ਤ ਨੋਟਿਸ ਲੈਂਦਿਆਂ ਇਸ ਵਰਤਾਰੇ ਖਿਲਾਫ਼ ਡਿਪਟੀ ਕਮਿਸ਼ਨਰ ਸੰਗਰੂਰ ਨੂੰ ਕਾਰਜਕਾਰੀ ਮੈਜਿਸਟ੍ਰੇਟ, ਲੌਂਗੋਵਾਲ ਅਤੇ ਸੀਨੀਅਰ ਪੁਲਿਸ ਕਪਤਾਨ, ਸੰਗਰੂਰ ਦੇ ਨਾਂਅ ਮੁੱਖ ਥਾਣਾ ਅਫਸਰ, ਲੌਂਗੋਵਾਲ ਰਾਹੀਂ ਪ੍ਰਸ਼ਾਸਨਿਕ ਅਤੇ ਕਾਨੂੰਨੀ ਕਾਰਵਾਈ ਕਰਨ ਲਈ ਮੰਗ ਪੱਤਰ ਪੇਸ਼ ਕੀਤੇ। ਇਹ ਢੋਂਗੀ ਹਰ ਪੀੜਤ ਰੋਗੀ ਦੀ ਚੱਲ ਰਹੀ ਡਾਕਟਰਾਂ ਵੱਲੋਂ ਦਿੱਤੀ ਹੋਈ ਦਵਾਈ ਬੰਦ ਕਰਵਾ ਦਿੰਦਾ ਹੈ ਜਿਸ ਕਰਕੇ ਲੋਕਾਂ ਨੂੰ ਦਿਲ ਦੇ ਦੌਰੇ ਪੈ ਰਹੇ ਹਨ, ਗੁਰਦੇ ਫੇਲ੍ਹ ਹੋ ਰਹੇ ਹਨ ਅਤੇ ਉਹ ਮੌਤ ਦੇ ਮੂੰਹ ਵਿੱਚ ਧੱਕੇ ਜਾ ਰਹੇ ਹਨ। ਇਹਨਾਂ ਆਗੂਆਂ ਨੇ

ਖਦਸਾ ਜਾਹਰ ਕੀਤਾ ਕਿ ਭਵਿੱਖ ਵਿੱਚ ਇਹ ਸਥਾਨ ਗੈਰ-ਸਮਾਜਿਕ ਗਤੀਵਿਧੀਆਂ ਦਾ ਅੱਡਾ ਬਣ ਜਾਵੇਗਾ, ਜਦੋਂਕਿ ਪੂਰਾ ਭਾਰਤ ਪਹਿਲਾਂ ਹੀ ਅਜਿਹੇ ਸੈਂਕੜੇ ਡੇਰਿਆਂ ਵਿੱਚ ਹੋ ਰਹੀਆਂ ਸਮਾਜ ਵਿਰੋਧੀ ਗਤੀਵਿਧੀਆਂ ਤੋਂ ਪੀੜਤ ਹੈ ਅਤੇ ਵੱਖ-ਵੱਖ ਸਾਧ ਧਾਰਮਿਕ ਆਸਥਾ ਦੀ ਆੜ ਹੇਠ ਲੋਕਾਂ ਦਾ ਸੋਸ਼ਣ ਕਰਨ ਕਰਕੇ ਜੇਲ੍ਹਾਂ ਵਿੱਚ ਕੈਦ ਹਨ। ਇਹਨਾਂ ਆਗੂਆਂ ਨੇ ਪ੍ਰਸ਼ਾਸਨ ਪਾਸੋਂ ਵਿਸ਼ੇਸ ਤੌਰ ’ਤੇ ਮੰਗ ਕੀਤੀ ਕਿ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.), ਇਕਾਈ ਲੌਂਗੋਵਾਲ ਇਸ ਪੁਨਰ ਜਨਮ ਦੇ ਕੂੜ ਪ੍ਰਚਾਰ ਨੂੰ ਮੁਕੰਮਲ ਤੌਰ ’ਤੇ ਰੱਦ ਕਰਦੀ ਹੈ, ਇਹ ਬਾਬਾ ਲੱਛਾ ਦਾਸ ਦਾ ਪੁਨਰ ਜਨਮ ਹੋਣ ਦਾ ਦਾਅਵਾ ਕਰਨ ਵਾਲੇ ਢੋਂਗੀ ਕਿਰਤ ਤੋਂ ਭੱਜੇ ਹੋਏ ਲੜਕੇ ਅਤੇ ਇਸ ਦੇ ਹਮਾਇਤੀ ਟੋਲੇ ਨੂੰ ਲੋਕਾਂ ਦੀ ਕਚਹਿਰੀ ਅਤੇ ਮੀਡੀਆ ਦੀ ਹਾਜ਼ਰੀ ਵਿੱਚ ਪੜਤਾਲ ਕਰਨ ਦੀ ਪੇਸ਼ਕਸ ਕਰਦਿਆਂ ਇਸ ਲਈ ਢੁਕਵੇਂ ਅਤੇ ਯੋਗ ਪ੍ਰਬੰਧ ਮੁਹੱਈਆ ਕਰਵਾਏ ਜਾਣ ਤਾਂ ਜੋ ਇਸ ਪੁਨਰ ਜਨਮ ਦੇ ਪਾਖੰਡ ਤੋਂ ਪਰਦਾ ਚੁੱਕਿਆ ਜਾ ਸਕੇ ਅਤੇ ਲੋਕਾਂ ਨੂੰ ਇਸ ਮੌਤ ਦੇ ਸੌਦਾਗਰ ਤੋਂ ਬਚਾਇਆ ਜਾ ਸਕੇ। ਇਸ ਮੌਕੇ ਸੂਬਾ ਆਗੂ ਬਲਬੀਰ ਚੰਦ ਲੌਂਗੋਵਾਲ, ਜ਼ੋਨ ਮੁਖੀ ਜੁਝਾਰ ਲੌਂਗੋਵਾਲ, ਕ੍ਰਾਂਤੀਕਾਰੀ ਪੇਂਡੂ ਮਜ਼ਦੂਰ ਯੂਨੀਅਨ ਦੇ ਆਗੂ ਲਖਵੀਰ ਲੱਖੀ, ਲੌਂਗੋਵਾਲ ਇਕਾਈ ਆਗੂ ਕਮਲਜੀਤ ਵਿੱਕੀ, ਪਰਵਿੰਦਰ ਉੱਭਾਵਾਲ, ਬੀਰਬਲ ਸਿੰਘ, ਕਿਸਾਨ ਮੋਰਚਾ ਦੇ ਆਗੂ ਭੁਪਿੰਦਰ ਲੌਂਗੋਵਾਲ, ਦੇਸ਼ ਭਗਤ ਯਾਦਗਾਰ ਦੇ ਦਾਤਾ ਸਿੰਘ ਨਮੋਲ, ਰਣਜੀਤ ਸਿੰਘ, ਨੌਜਵਾਨ ਭਾਰਤ ਸਭਾ ਦੇ ਕੁਲਵਿੰਦਰ ਸਿੰਘ, ਅਵਾਮ ਰੰਗ-ਮੰਚ ਦੇ ਹਰਮਨਜੋਤ ਹੈਪੀ, ਭਾਰਤੀ ਕਿਸਾਨ ਯੂਨੀਅਨ (ਉਗਰਾਹਾਂ) ਦੇ ਦਾਰਾ ਸਿੰਘ, ਹਰਪ੍ਰੀਤ ਸਿੰਘ, ਅਵਤਾਰ ਸਿੰਘ ਦੁੱਲਟ ਐਮ.ਸੀ., ਰਮਨਦੀਪ ਸਿੰਘ ਚੋਟੀਆਂ ਐਮ.ਸੀ. ਲੌਂਗੋਵਾਲ, ਨੌਜਵਾਨ ਸਪੋਰਟਸ ਕਲੱਬ ਤੋਂ ਇਲਾਵਾ ਹੋਰ ਸੰਸਥਾਵਾਂ ਦੇ ਆਗੂ ਗੋਬਿੰਦ ਸਿੰਘ, ਸੰਦੀਪ ਸਿੰਘ, ਲਖਵਿੰਦਰ ਸਿੰਘ ਭਾਲ, ਬਲਵਿੰਦਰ ਸਿੰਘ, ਹਰਦੇਵ ਸਿੰਘ ਆਦਿ ਹਾਜ਼ਰ ਸਨ।

**ਸ਼ੋਕ ਮਤਾ :**

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਦਿੜਬਾ ਦੇ ਮੈਂਬਰ ਹਰਬੰਸ ਸਿੰਘ ਛਾਜਲੀ ਦੇ ਸਤਿਕਾਰਤ ਪਿਤਾ, ਤਰਕਸ਼ੀਲ ਮੈਗਜ਼ੀਨ ਦੇ ਆਰੰਭ ਹੋਣ ਤੋਂ ਹੀ ਉਸਦੇ ਪਾਠਕ ਰਹੇ ਅਤੇ ਤਰਕਸ਼ੀਲ ਲਹਿਰ ਦੇ ਹਮਦਰਦ ਕਾਮਰੇਡ ਹਰਨੇਕ ਸਿੰਘ ਬੱਗੂਆਣਾ ਦੀ ਮੌਤ ’ਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੈ ਅਤੇ ਪੀੜਤ ਪਰਿਵਾਰਾਂ ਨਾਲ ਹਮਦਰਦੀ ਦਾ ਇਜ਼ਹਾਰ ਕਰਦੀ ਹੈ।

*ਮਿੰਨੀ ਕਹਾਣੀ*

## ਹਥੌਲਾ

**- ਜਸਵੀਰ ਸਿੱਧੂ**

ਕਈ ਦਿਨਾਂ ਦਾ ਜ਼ਿਆਦਾ ਕੰਮ ਹੋਣ ਕਾਰਣ ਮੇਰੇ ਢੂਹੀ ਵਿੱਚ ਦਰਦ ਹੋ ਰਿਹਾ ਸੀ। ਚੰਗੀ ਤਰ੍ਹਾਂ ਉੱਠ-ਬੈਠ ਵੀ ਨਹੀਂ ਹੁੰਦਾ ਸੀ। ਮਾਂ ਨੇ ਕਿਹਾ, ‘ਪੁੱਤਰ ਗੋਰੇ ਬਾਬੇ ਤੋਂ ਹਥੌਲਾ ਪਵਾ ਲਿਆ।’ ਮਾਂ ਕਾਫੀ ਸਖ਼ਤ ਸੁਭਾਅ ਦੀ ਸੀ। ਜਿਸ ਕਰਕੇ ਮੈਂ ਗੋਰੇ ਬਾਬੇ ਤੋਂ ਹਥੌਲਾ ਕਰਵਾਉਣ ਚਲਾ ਗਿਆ। ਮਾਂ ਦਾ ਮਨ ਰੱਖਣ ਲਈ ਤਾਂ ਕਿ ਮਾਂ ਨੂੰ ਮਾਨਸਿਕ ਪ੍ਰੇਸ਼ਾਨੀ ਨਾ ਹੋਵੇ। ਜਦ ਮੈਂ ਬਾਬੇ ਤੋਂ ਹਥੌਲਾ ਪਵਾ ਰਿਹਾ ਸੀ ਤਾਂ ਮੇਰਾ ਗੁੱਸਾ ਵਧ ਰਿਹਾ ਸੀ। ਕਿਉਂਕਿ ਹਥੌਲਾ ਪਵਾਉਣ ਤੋਂ ਪਹਿਲਾਂ ਬਾਬਾ ਖੇਸ ਨੱਪੀ ਪਿਆ ਸੀ। ਕਹਿੰਦਾ, ‘ਪੁੱਤ, ਛੇਤੀ ਹਥੌਲਾ ਪਵਾ ਲੈ, ਮੈਥੋਂ ਖੜ੍ਹਿਆ ਨਹੀਂ ਜਾਂਦਾ। ਮੈਨੂੰ ਪੀਲੀਆ ਵਿਗੜਿਆ ਪਿਆ। ਮੈਂ ਪਿੰਡ ਵਾਲੇ ਡਾਕਟਰ ਤੋਂ ਦਵਾਈ ਲੈ ਕੇ ਆਉਣੀ ਹੈ।’ ਬਾਬਾ ਮੇਰਾ ਹਥੌਲਾ ਪਾਉਣ ਸਾਰ ਡਾਕਟਰ ਤੋਂ ਦਵਾਈ ਲੈਣ ਲਈ ਚੱਕਵੇਂ ਪੈਰੀਂ ਡੇਰੇ ਤੋਂ ਬਾਹਰ ਚਲਾ ਗਿਆ। ਮੈਨੂੰ ਆਪਣੀ ਭੋਲੀ ਮਾਂ ’ਤੇ ਤਰਸ ਆ ਰਿਹਾ ਸੀ ਅਤੇ ਆਪਣੇ-ਆਪ ’ਤੇ ਗੁੱਸਾ। ਸੋਚ ਰਿਹਾ ਸੀ ਜਿਹੜਾ ਆਪਣਾ ਪੀਲੀਆ ਠੀਕ ਨਹੀਂ ਕਰ ਸਕਦਾ, ਲੋਕਾਂ ਦਾ ਕੀ ਸਵਾਰ ਦੇਵੇਗਾ?’

**98558-11260**

## ਵਿਕਾਸ

ਇਹ ਲੁਕ ਦੀ ਬਣੀ ਸੜਕ,
ਜਿਸ ਨੂੰ ਤੁਸੀਂ ਵਿਕਾਸ ਕਹਿੰਦੇ ਹੋ।
ਅਸਲ ’ਚ ਰੋਕਦੀ ਹੈ ਤੁਹਾਨੂੰ
ਖ਼ੁਦ ਦੀ ਪਗਡੰਡੀ ਬਨਾਉਣ ਤੋਂ।
ਉਹ ਅਕਸਰ ਸਿਖਾਉਂਦੇ ਨੇ ਤੁਹਾਨੂੰ,
ਖੱਬੇ ਹੱਥ ਚੱਲਣ ਦਾ ਹੁਨਰ।
ਤੇ ਤੁਸੀਂ ਤੁਰਦੇ ਹੋ ਉਹਨਾਂ ਦੇ ਬਣਾਏ ਰਸਤੇ ’ਤੇ।
ਇਹ ਰਸਤਾ ਲੈ ਜਾਂਦਾ ਹੈ ਤੁਹਾਨੂੰ
ਇੱਕ ਫੈਕਟਰੀ ਦਾ ਪੁਰਜਾ ਬਨਣ ਲਈ।
ਇਹ ਸੜਕ ਜਿਸਨੂੰ ਤੁਸੀਂ ਵਿਕਾਸ ਕਹਿੰਦੇ ਹੋ,
ਖਾ ਰਹੀ ਹੈ ਕਿਰਤੀ ਦਾ ਜਿਸਮ।
ਭਲਾਈ ਦੇ ਨਾਂ ’ਤੇ,
ਸਿਰਫ਼ ਕੁੱਝ ਘਰਾਣਿਆਂ ਦਾ ਭਰ ਰਹੀ ਹੈ ਪੇਟ।
ਤੇ ਤੁਸੀਂ ਵਿਕਾਸ ਲੱਭਦੇ ਹੋ?

**- ਸਤਨਾਮ ਉੱਭਾਵਾਲ**

# ਤਰਕਸ਼ੀਲ ਸਾਹਿਤ ਵੈਨ ਦਾ ਸਫ਼ਰ



**ਇਕਾਈ ਚੋਹਲਾ ਸਾਹਿਬ :**

1 **ਅਗਸਤ** : ਵੈਨ ਸਰਕਾਰੀ ਹਾਈ ਸਕੂਲ ਗੰਡੀਵਿੰਡ, ਗੁਰੂ ਅਰਜਨ ਦੇਵ ਪਬਲਿਕ ਸਕੂਲ, ਚੋਹਲਾ ਸਾਹਿਬ ਅਤੇ ਨਿਊ ਲਾਈਫ ਪਬਲਿਕ ਸਕੂਲ, ਚੋਹਲਾ ਸਾਹਿਬ ਪਹੁੰਚੀ। ਮਾਸਟਰ ਤਸਵੀਰ ਸਿੰਘ ਅਤੇ ਇਕਾਈ ਮੁਖੀ ਸੁਖਵਿੰਦਰ ਖਾਰਾ ਨੇ ਵਿਦਿਆਰਥੀਆਂ ਨੂੰ ਸੰਬੋਧਨ ਕੀਤਾ। ਤਰਕਸ਼ੀਲ ਮੈਂਬਰ ਮਹਿਲ ਸਿੰਘ ਤੇ ਸੁਖਚੈਨ ਸਿੰਘ ਖਾਰਾ ਤੋਂ ਇਲਾਵਾ ਸਕੂਲਾਂ ਦੇ ਮੁਖੀਆਂ ਤੇ ਸਟਾਫ ਦਾ ਸਹਿਯੋਗ ਵੀ ਸ਼ਲਾਘਾਯੋਗ ਰਿਹਾ।

2 **ਅਗਸਤ** : ਗੁਰੂ ਗੋਬਿੰਦ ਸਿੰਘ ਖਾਲਸਾ ਸੀਨੀਅਰ ਸੈਕੰਡਰੀ ਸਕੂਲ ਸਰਹਾਲੀ, ਗੋਰੂ ਗੋਬਿੰਦ ਸਿੰਘ ਪਬਲਿਕ ਸਕੂਲ ਸਰਹਾਲੀ ਤੇ ਸਰਕਾਰੀ ਹਾਈ ਸਕੂਲ ਠੱਠੀਆਂ ਮਹੰਤਾਂ ਵਿਖੇ ਤਰਕਸ਼ੀਲਤਾ ਦਾ ਪ੍ਰਚਾਰ ਰਜਵੰਤ ਬਾਗੜੀਆਂ, ਮਾਸਟਰ ਤਸਵੀਰ ਸਿੰਘ ਨੇ ਕੀਤਾ। ਹੱਥ ਦੀ ਸਫਾਈ ਦੇ ਟਰਿੱਕ ਵੀ ਵਿਖਾਏ। ਸੁਖਵਿੰਦਰ ਖਾਰਾ ਦੀ ਕਵਿਤਾ 'ਨਾ ਹੁੰਦੇ ਭੂਤ-ਪ੍ਰੇਤ ਤੇ ਚੁੜੇਲ ਬੱਚਿਓ, ਮਨ ਲਾ ਕੇ ਕਰੋ ਪੜ੍ਹਾਈ ਤੇ ਨਾਲੇ ਖੇਲ ਬੱਚਿਓ' ਵਹਿਮਾਂ-ਭਰਮਾਂ ਤੇ ਸਮਾਜਿਕ ਬੁਰਾਈਆਂ ਵਿਰੁੱਧ ਜਾਗ੍ਰਤੀ ਪੈਦਾ ਕਰਦੀ ਖਿੱਚ ਦਾ ਕੇਂਦਰ ਰਹੀ। ਪ੍ਰਿੰਸੀਪਲ ਹਰਪ੍ਰੀਤ ਕੌਰ, ਪ੍ਰਿੰਸੀਪਲ ਨਰਿੰਦਰਪਾਲ ਸੈਣੀ ਤੇ ਮੁੱਖ ਅਧਿਆਪਕ ਹਾਈ ਸਕੂਲ ਦਾ ਪੂਰਨ ਸਹਿਯੋਗ ਰਿਹਾ। ਸ਼ਾਮ ਨੂੰ ਚੋਹਲਾ ਸਾਹਿਬ ਦੇ ਬਾਜ਼ਾਰ ਵਿੱਚ ਵੈਨ ਲਗਾਈ ਗਈ। ਵੈਨ ਇੰਚਾਰਜ ਪਰਮਜੀਤ ਸਿੰਘ ਨੇ ਆਪਣੀ ਡਿਊਟੀ ਬਾਖੂਬੀ ਨਿਭਾਈ।

3 **ਅਗਸਤ** : ਸਾਹਿਤ ਵੈਨ ਸਰਕਾਰੀ ਸੈਕੰਡਰੀ ਸਕੂਲ (ਲੜਕੀਆਂ) ਚੋਹਲਾ ਸਾਹਿਬ, ਸਰਕਾਰੀ ਸੈਕੰਡਰੀ ਸਕੂਲ ਬ੍ਰਹਮਪੁਰਾ ਪਹੁੰਚੀ ਤੇ ਬਾਅਦ ਦੁਪਹਿਰ ਗੁਰੂ ਅਰਜਨ ਦੇਵ ਖਾਲਸਾ ਸਕੂਲ ਚੋਹਲਾ ਸਾਹਿਬ ਪਹੁੰਚੀ। ਜਿੱਥੇ ਮਾਸਟਰ ਤਸਵੀਰ ਸਿੰਘ, ਮੁਖਵਿੰਦਰ ਚੋਹਲਾ, ਸੁਖਵਿੰਦਰ ਖਾਰਾ, ਬਲਬੀਰ ਸਿੰਘ ਬਲੀ ਨੇ ਬੱਚਿਆਂ ਨੂੰ ਸੰਬੋਧਨ ਕੀਤਾ। ਪ੍ਰਿੰਸੀਪਲ ਪਰਮਜੀਤ ਕੌਰ, ਮਾਸਟਰ ਕਸ਼ਮੀਰ ਸਿੰਘ, ਮਾਸਟਰ ਕਾਰਜ ਸਿੰਘ, ਮਾਸਟਰ ਦਲਬੀਰ ਸਿੰਘ ਦਾ ਵਿਸ਼ੇਸ ਸਹਿਯੋਗ ਰਿਹਾ।

4 **ਅਗਸਤ** : ਸਾਹਿਤ ਵੈਨ ਸਰਕਾਰੀ ਸੈਕੰਡਰੀ ਸਕੂਲ (ਲੜਕੇ) ਚੋਹਲਾ ਸਾਹਿਬ ਤੇ ਸਰਕਾਰੀ ਸੈਕੰਡਰੀ ਸਕੂਲ ਮੁੰਡਾ ਪਿੰਡ ਪਹੁੰਚੀ, ਜਿੱਥੇ ਸੁਖਵਿੰਦਰ ਖਾਰਾ, ਮਹਿਲ ਸਿੰਘ ਤੇ ਰਜਵੰਤ ਬਾਗੜੀਆਂ ਨੇ ਵਿਦਿਆਰਥੀਆਂ ਨੂੰ ਵਹਿਮਾਂ-ਭਰਮਾਂ ਤੇ ਸਮਾਜਿਕ ਬੁਰਾਈਆਂ ਵਿਰੁੱਧ ਜਾਗਰੂਕ ਕੀਤਾ। ਵਿਦਿਆਰਥੀ ਪਰਖ ਪ੍ਰੀਖਿਆ ਵਿੱਚ ਭਾਗ ਲੈਣ ਵਾਲੇ ਵਿਦਿਆਰਥੀਆਂ ਨੂੰ ਸਨਮਾਨਿਤ ਕੀਤਾ।

**ਇਕਾਈ ਤਰਨ ਤਾਰਨ :**

6 **ਅਗਸਤ** : ਸਾਹਿਤ ਵੈਨ ਸਰਕਾਰੀ ਹਾਈ ਸਕੂਲ ਮਹਿਮੂਦਪੁਰ, ਸਰਕਾਰੀ ਮਿਡਲ ਸਕੂਲ ਡਿਬੀਪੁਰ, ਲਿਟਲ ਫਲਾਵਰ ਸਕੂਲ ਮੁਗਲਚੱਕ ਵਿਖੇ ਪਹੁੰਚੀ, ਜਿੱਥੇ ਗੁਰਬਾਜ ਸਿੰਘ ਰਾਜੋਕੇ ਤੇ ਮਾਸਟਰ ਹਰਨੰਦ ਸਿੰਘ ਨੇ ਤਰਕਸ਼ੀਲਤਾ ਦਾ ਪ੍ਰਚਾਰ ਕੀਤਾ। ਤਿੰਨਾਂ ਸਕੂਲਾਂ ਦੇ ਵਿਦਿਆਰਥੀਆਂ ਨੇ ਚੇਤਨਾ ਪਰਖ ਪ੍ਰੀਖਿਆ ਵਿੱਚ ਭਾਗ ਲਿਆ ਸੀ, ਵਿਦਿਆਰਥੀਆਂ ਨੂੰ ਸਨਮਾਨਿਤ ਕੀਤਾ। ਸ਼ਾਮ ਨੂੰ ਵੈਨ ਅਮਰਕੋਟ ਵਿਖੇ ਲਗਾਈ ਗਈ। ਹੈੱਡ ਮਾਸਟਰ ਵਿਨੋਦ ਕੁਮਾਰ, ਮਾਸਟਰ ਹਰਚੰਦ ਸਿੰਘ, ਮਾਸਟਰ ਜਸਪਾਲ ਸਿੰਘ, ਪ੍ਰਿੰਸੀਪਲ ਜਤਿੰਦਰ ਸਿੰਘ, ਪਵਨ ਕੁਮਾਰ, ਸੁਰਿੰਦਰ ਸਿੰਘ, ਮੈਡਮ ਰਣਜੀਤ ਕੌਰ, ਮਨਦੀਪ ਕੌਰ, ਕੋਮਲਪ੍ਰੀਤ ਕੌਰ ਆਦਿ ਦਾ ਵਿਸ਼ੇਸ ਯੋਗਦਾਨ ਰਿਹਾ।

7 **ਅਗਸਤ** : ਸਾਹਿਤ ਵੈਨ ਐਸ.ਏ.ਐਸ. ਹਾਈ ਸਕੂਲ ਫਤਿਹਪੁਰ ਪਹੁੰਚੀ, ਜਿੱਥੇ ਮਾਸਟਰ ਹਰਨੰਦ ਸਿੰਘ, ਗੁਰਬਾਜ ਸਿੰਘ ਰਾਜੋਕੇ ਤੇ ਸ਼ਤਰਪਾਲ ਸਿੰਘ ਨੇ ਵਹਿਮਾਂ-ਭਰਮਾਂ ਤੇ ਸਮਾਜਿਕ ਬੁਰਾਈਆਂ ਵਿਰੁੱਧ ਜਾਗਰੂਕ ਕੀਤਾ। ਚੇਤਨਾ ਪਰਖ ਪ੍ਰੀਖਿਆ ਵਿੱਚ ਭਾਗ ਲੈਣ ਵਾਲੇ ਤੇ ਪੁਜੀਸ਼ਨ ਲੈਣ ਵਾਲੇ ਵਿਦਿਆਰਥੀਆਂ ਨੂੰ ਸਨਮਾਨਿਤ ਕੀਤਾ। ਸਕੂਲ ਅਧਿਆਪਕਾਂ ਤੇ ਵਿਦਿਆਰਥੀਆਂ ਨੇ ਵੱਡੀ ਮਾਤਰਾ ਵਿੱਚ ਸਾਹਿਤ ਖਰੀਦਿਆ। ਬਾਅਦ ਦੁਪਹਿਰ ਸਾਹਿਤ ਵੈਨ ਭਿੱਖੀਵਿੰਡ ਕਸਬੇ ਵਿੱਚ ਲਗਾਈ ਗਈ। ਇਸ ਮੌਕੇ ਵੈਨ ਸੰਚਾਲਕ ਪਰਮਜੀਤ ਸਿੰਘ ਤੇ ਗੁਰਬਖਸ਼ ਸਿੰਘ ਨੇ ਵਿਸ਼ੇਸ ਭੂਮਿਕਾ ਨਿਭਾਈ। ਇਸ ਮੌਕੇ ਐਸ.ਏ.ਐਸ. ਸੰਸਥਾ ਦੇ ਚੇਅਰਮੈਨ ਪਰਮਜੀਤ ਸਿੰਘ ਸੰਧੂ, ਮਾਸਟਰ ਜਬਰਜੀਤ ਸਿੰਘ, ਨਛੱਤਰ ਸਿੰਘ, ਮੈਡਮ ਸੁਦੇਸ਼ ਕੁਮਾਰੀ ਆਦਿ ਮੌਜੂਦ ਸਨ।

8 **ਅਗਸਤ** : ਸਾਹਿਤ ਵੈਨ ਦਸ਼ਮੇਸ ਪਬਲਿਕ ਸਕੂਲ ਵਲਟੋਹਾ, ਹਰੀ ਸਿੰਘ ਨਲੂਆ ਸੀਨੀਅਰ ਸੈਕੰਡਰੀ ਸਕੂਲ, ਸਾਹਿਬਜ਼ਾਦਾ ਅਜੀਤ ਸਿੰਘ ਪਬਲਿਕ ਸਕੂਲ ਪਹੁੰਚੀ। ਵਿਦਿਆਰਥੀਆਂ ਨੂੰ ਸਨਮਾਨਿਤ ਕੀਤਾ। ਇਸ ਮੌਕੇ ਮਾਸਟਰ ਤਸਵੀਰ ਸਿੰਘ ਤੇ ਰਜਵੰਤ ਬਾਗੜੀਆਂ ਨੇ ਬੱਚਿਆਂ ਨੂੰ ਵਹਿਮਾਂ-ਭਰਮਾਂ ਤੇ ਸਮਾਜਿਕ ਬੁਰਾਈਆਂ ਪ੍ਰਤੀ ਜਾਗਰੂਕ ਕੀਤਾ। ਅਧਿਆਪਕਾਂ ਤੇ ਵਿਦਿਆਰਥੀਆਂ ਨੇ ਕਾਫੀ ਗਿਣਤੀ ਵਿੱਚ ਸਾਹਿਤ ਖਰੀਦਿਆ। ਹੱਥ ਦੀ ਸਫਾਈ ਦੇ ਹੈਰਾਨੀਜਨਕ ਟਰਿੱਕ ਵਿਖਾਏ। ਇਸ ਮੌਕੇ ਮਾਸਟਰ ਹਰਨੰਦ ਸਿੰਘ, ਸ਼ਤਰਪਾਲ ਸਿੰਘ, ਗੁਰਬਖਸ਼

ਸਿੰਘ, ਡਾ. ਰਾਮਪਾਲ ਤੋਂ ਇਲਾਵਾ ਤਿੰਨਾਂ ਸਕੂਲਾਂ ਦੇ ਮੁਖੀ ਤੇ ਸਮੂਹ ਅਧਿਆਪਕ ਮੌਜੂਦ ਸਨ। ਸ਼ਾਮ ਨੂੰ ਸਾਹਿਤ ਵੈਨ ਤਰਨ ਤਾਰਨ ਸ਼ਹਿਰ ਦੇ ਬੱਸ ਸਟੈਂਡ ਵਿਖੇ ਲਗਾਈ ਗਈ।

**9 ਅਗਸਤ** : ਸਰਕਾਰੀ ਸੈਕੰਡਰੀ ਸਕੂਲ ਬਾਠ ਤੇ ਸਰਕਾਰੀ ਸੈਕੰਡਰੀ ਸਕੂਲ ਪੱਖੋਕੇ ਸਾਹਿਤ ਵੈਨ ਪਹੁੰਚੀ, ਜਿੱਥੇ ਰਜਵੰਤ ਬਾਗੜੀਆਂ, ਮਾਸਟਰ ਤਸਵੀਰ ਸਿੰਘ ਤੇ ਨਰਿੰਦਰ ਸੇਖਚੱਕ ਨੇ ਬੱਚਿਆਂ ਤੇ ਅਧਿਆਪਕਾਂ ਨੂੰ ਵਹਿਮਾਂ-ਭਰਮਾਂ ਤੇ ਸਮਾਜਿਕ ਬੁਰਾਈਆਂ ਵਿਰੁੱਧ ਜਾਗਰੂਕ ਕੀਤਾ, ਹੱਥ ਦੀ ਸਫਾਈ ਦੇ ਟਰਿੱਕਾਂ ਪਿੱਛੇ ਛਿਪੀ ਸੱਚਾਈ ਬਾਰੇ ਦੱਸਿਆ। ਸਕੂਲ ਪ੍ਰਿੰਸੀਪਲ ਗੁਰਮੇਜ ਸਿੰਘ ਰੰਧਾਵਾ, ਲੈਕਚਰਾਰ ਬਲਬੀਰ ਸਿੰਘ, ਕੈਪਟਨ ਗੁਰਪਾਲ ਸਿੰਘ, ਮਾਸਟਰ ਹਰਵੰਤ ਸਿੰਘ, ਗੁਰਵਿੰਦਰ ਸਿੰਘ, ਜਸਪ੍ਰੀਤ ਸਿੰਘ, ਰਾਮਪਾਲ ਸਿੰਘ, ਕਰਮ ਸਿੰਘ, ਹਰਪਾਲ ਸਿੰਘ, ਭੁਪਿੰਦਰ ਸਿੰਘ ਆਦਿ ਦਾ ਵਿਸ਼ੇਸ ਯੋਗਦਾਨ ਰਿਹਾ।

**- ਰਜਵੰਤ ਬਾਗੜੀਆਂ**

---

*ਕਾਵਿ-ਵਿਅੰਗ*

## ਸੰਤਾਂ ਦਾ ਡੇਰਾ

ਅੱਜ ਮੈਂ ਸੁਣਾਵਾਂ ਚਿੱਠਾ ਮੇਰਾ,
ਕਿੰਝ ਬਣਿਆਂ ਸੰਤਾਂ ਦਾ ਡੇਰਾ।
ਦਸਵੀਂ ਵਿੱਚੋਂ ਮੈਂ ਫੇਲ੍ਹ ਹੋ ਗਿਆ,
ਬੇਰੁਜ਼ਗਾਰੀ ਨਾਲ ਮੇਲ ਹੋ ਗਿਆ।
ਹੋ ਗਿਆ ਸੀ ਮੈਂ ਬੜਾ ਪ੍ਰੇਸ਼ਾਨ,
ਗਰੀਬੀ ਨਾਲ ਸੀ ਹੋਇਆ ਬੁਰਾ ਹਾਲ।
ਫਿਰ ਮੈਂ ਬੜਾ ਦਿਮਾਗ ਲਗਾਇਆ,
ਦੁਨੀਆਂ ਨੂੰ ਮੈਂ ਪਾਗਲ ਬਣਾਇਆ।
ਭਗਵਾ ਜਿਹਾ ਮੈਂ ਬਾਣਾ ਪਾਇਆ,
ਦੋ-ਚਾਰ ਵਿਹਲੜਾਂ ਨੂੰ ਨਾਲ ਰਲਾਇਆ।
ਕਿਤੇ ਕਹਾ ਕਿਸੇ ਟੂਣਾ ਕੀਤਾ,
ਕਿਤੇ-ਕਿਤੇ ਗ੍ਰਹਿ ਦੋਸ਼ ਬਣਾਵਾਂ।
ਕਿਤੇ ਕਿਸੇ ਨੂੰ ਮੰਗਲੀਕ ਆਖ ਕੇ,
ਬਹੁਤੇ ਪੈਸੇ ਮੈਂ ਕਮਾਵਾਂ।
ਹੱਥ ਦੀਆਂ ਰੇਖਾਵਾਂ ਵਿੱਚ ਉਲਝਾ ਕੇ,
ਪੜ੍ਹੇ-ਲਿਖੇ ਮੂਰਖ ਬਣਾਵਾਂ।
ਦਿਨ-ਰਾਤ ਮਿਹਨਤ ਤੁਸੀਂ ਹੋ ਕਰਦੇ,
ਮੈਂ ਤਾਂ ਬਸ ਵਿਹਲਾ ਹੀ ਖਾਵਾਂ।
ਵੇਖੋ ਦੁਨੀਆਂ ਵਾਲਿਓ!
ਦਸਵੀਂ ਫੇਲ੍ਹ ਮੈਂ 'ਸੰਤ' ਕਹਾਵਾਂ।



**ਕਿਰਨਪ੍ਰੀਤ ਕੌਰ (ਆਸਟਰੀਆ)**
**ਮੋਬਾ. 43 688 640 13133**

*ਸਫਾ 17 ਦੀ ਬਾਕੀ* ਵਿੱਚ ਹਰਿਆਣਾ ਦੀ ਸਕੂਲੀ ਸਿੱਖਿਆ ਦੇ ਵਿਭਾਗ ਦੇ ਮੁੱਖ ਸਕੱਤਰ ਪੀ.ਕੇ. ਦਾਸ ਨੇ ਲਿਖਿਆ ਹੈ, 'ਵਿਗਿਆਨਕ ਤੇ ਸਨਅਤੀ ਇਨਕਲਾਬਾਂ ਨੇ ਧਰਮ ਤੇ ਮੋਕਸ਼ ਦੀ ਥਾਂ ਅਰਥ, ਕਾਮ ਅਤੇ ਪੁਰਸ਼ਾਰਥ ਨੂੰ ਐਨਾ ਪ੍ਰਬਲ ਬਣਾ ਦਿੱਤਾ ਹੈ ਕਿ ਰਵਾਇਤੀ ਜੀਵਨ ਕਦਰਾਂ ਦੀ ਨਿਰੰਤਰ ਘਾਟ ਹੁੰਦੀ ਜਾ ਰਹੀ ਹੈ।'

ਆਰ.ਐਸ.ਐਸ. ਭਾਰਤ ਵਿੱਚ ਜੋ ਸਿੱਖਿਆ ਦਾ ਮਾਡਲ ਲਾਗੂ ਕਰਨਾ ਚਾਹੁੰਦੀ ਹੈ, ਇਸ ਦੀ ਤਸਵੀਰ ਬਾਹਰਵੀਂ ਜਮਾਤ ਦੀ ਨੈਤਿਕ ਸਿੱਖਿਆ ਦੀ ਕਿਤਾਬ ਦੇ ਕਵਰ ਪੇਜ਼ 'ਤੇ ਪੇਸ਼ ਕੀਤੀ ਗਈ ਮਿਲਦੀ ਹੈ। ਤਸਵੀਰ ਵਿੱਚ ਇੱਕ ਰਿਸ਼ੀ ਦਰਖਤ ਥੱਲੇ ਪੰਜ ਬੋਦੀ ਵਾਲੇ ਮੁੰਡਿਆਂ ਨੂੰ ਪੜ੍ਹਾ ਰਿਹਾ ਹੈ। ਇਹ ਇੱਕੋ ਜਾਤ ਦੇ ਹਨ ਅਤੇ ਇਨ੍ਹਾਂ ਵਿੱਚ ਕੋਈ ਵੀ ਕੁੜੀ ਨਹੀਂ। ਇਸੇ ਤਰ੍ਹਾਂ ਇਸ ਕਿਤਾਬ ਦੇ ਪਹਿਲੇ ਪਾਠ ਵਿੱਚ ਈਸ਼ਵਰ ਦੀ ਵੰਦਨਾ ਕੀਤੀ ਗਈ ਹੈ।

ਸਿੱਖਿਆ ਨੂੰ ਜਿਸ ਵਿਚਾਰਧਾਰਾ ਵੱਲ ਧੱਕਿਆ ਜਾ ਰਿਹਾ ਹੈ, ਉਹ ਦੇਸ਼ ਦੀਆਂ ਵਿਭਿੰਨਤਾਵਾਂ ਨੂੰ ਨਕਾਰਦੇ ਹੋਏ - ਸਮਾਨਤਾ, ਧਰਮ ਨਿਰਪੇਖਤਾ, ਵਿਗਿਆਨਕ ਸੋਚਣੀ, ਜਮਹੂਰੀਅਤ ਆਦਿ ਮੁੱਲਾਂ ਦੀਆਂ ਸ਼ਰੇਆਮ ਧੱਜੀਆਂ ਉਡਾਉਂਦੀ ਹੈ। ਫਿਰਕੂ ਕੱਟੜਵਾਦ, ਘੱਟ ਗਿਣਤੀਆਂ 'ਤੇ ਦਾਬੇ, ਧਰਮਾਂ-ਜਾਤਾਂ ਦੇ ਆਧਾਰ 'ਤੇ ਵਿਤਕਰੇ ਅਤੇ ਇਨ੍ਹਾਂ ਦੀ ਕਾਇਮੀ ਨੂੰ ਹੱਲਾਸ਼ੇਰੀ ਦਿੰਦੀ ਹੈ। ਅਜਿਹੀ ਸਿੱਖਿਆ ਪ੍ਰਾਪਤ ਵਿਦਿਆਰਥੀ ਭਵਿੱਖ ਦੇ ਕਿਹੋ ਜਿਹੇ ਨਾਗਰਿਕ ਹੋਣਗੇ, ਇਹ ਸਾਡੇ ਸੋਚਣ ਲਈ ਵੱਡਾ ਸਵਾਲ ਹੈ......?

**ਪੰਜਾਬੀ ਅਨੁਵਾਦ : ਅਦਾਰਾ**
**ਸ੍ਰੋਤ : 'ਫਿਲਹਾਲ ਜੂਨ-ਜੁਲਾਈ 2018',**
**'ਲਲਕਾਰ ਜੁਲਾਈ 2018'**

ਅਕਸਰ ਇਸ ਗੱਲ ਤੇ ਬਹਿਸ ਹੁੰਦੀ ਰਹਿੰਦੀ ਹੈ ਕਿ ਮਨੁੱਖਤਾ ਨੂੰ ਮਿਲਵਰਤਨ ਲਈ ਤੇ ਕੱਠੇ ਹੋ ਕੇ ਕੰਮ ਕਰਨ ਲਈ ਧਰਮ ਦੀ ਜਰੂਰਤ ਹੈ, ਪਰ ਹੁਣ ਤੱਕ ਦਾ ਸਾਰਾ ਸਬੂਤ ਇਸ ਤੋਂ ਉਲਟ ਹੈ। ਧਰਮ ਨੇ ਕਿਸੇ ਤਰ੍ਹਾਂ ਵੀ ਮਨੁੱਖ ਦੇ ਵਰਤਾਰੇ ਵਿੱਚ ਕੋਈ ਜ਼ਿਕਰਯੋਗ ਸੁਧਾਰ ਨਹੀਂ ਲਿਆਂਦਾ। ਧਰਮ ਨੇ ਇਸਾਈਆਂ, ਮੁਸਲਮਾਨਾਂ, ਬੋਧੀਆਂ ਜਾਂ ਯਹੂਦੀਆਂ ਨੂੰ ਇੱਕਠੇ ਨਹੀਂ ਕੀਤਾ ਸਗੋਂ ਵੰਡਿਆਂ ਹੈ। ਅਸਲ 'ਚ ਇਹ ਕਦੇ ਇੱਕਠੇ ਨਹੀਂ ਹੋ ਸਕਦੇ ਕਿਉਂਕਿ ਸਾਰਿਆਂ ਦਾ ਵਿਸ਼ਵਾਸ ਹੈ ਕਿ ਬਿਨ੍ਹਾਂ ਕਿਸੇ ਸਬੂਤ ਤੋਂ ਉਹਨਾਂ ਦੇ ਵਿਚਾਰ ਸਹੀਂ ਹਨ।

***ਰਿਚਰਡ ਸੇਵਾਂਤਿਸ ਕੈਰੀਅਰ (ਅਮਰੀਕਨ ਇਤਿਹਾਸਕਾਰ)***

# ਸੂਖਮ ਪ੍ਰਦੂਸ਼ਣ

ਸਮਾਜ ਵਿੱਚ ਵਿਚਾਰਾਂ ਦਾ ਪ੍ਰਵਾਹ ਚਲਦਾ ਰਹਿਣਾ ਚਾਹੀਦਾ ਹੈ। ਅੰਧ-ਵਿਸ਼ਵਾਸ, ਵਹਿਮ-ਭਰਮ ਤੇ ਸ਼ਰਧਾ ਵਿਚਾਰਾਂ ਦੀ ਵਗਦੀ ਧਾਰਾ ਵਿੱਚ ਪ੍ਰਦੂਸ਼ਣ ਵਾਂਗ ਹਨ। ਇਹ ਬਹੁਤ ਸੂਖਮ ਪ੍ਰਦੂਸ਼ਣ ਹੈ। ਇਸ ਨੂੰ ਮਾਪਣ ਦੀ ਨਾ ਕੋਈ ਇਕਾਈ ਹੈ ਅਤੇ ਨਾ ਹੀ ਕੋਈ ਯੰਤਰ। ਇਸ ਦਾ ਮਾਰੂ ਅਸਰ ਸਿਰਫ਼ ਉਦੋਂ ਮਹਿਸੂਸ ਹੁੰਦਾ ਹੈ ਜਦੋਂ ਕੋਈ ਬਾਲੜੀ ਰੋਂਦੀ ਜਾਂਦੀ ਹੈ ਆਸਥਾ ਦੇ ਪਰਦੇ ਓਹਲੇ। ਜਦੋਂ ਕਿਸੇ ਸਰਦੇ ਪੁੱਜਦੇ ਮੱਧ ਵਰਗੀ ਪਰਿਵਾਰ ਦੇ ਮੈਂਬਰ ਸਮੂਹਿਕ ਆਤਮ ਹੱਤਿਆ ਕਰ ਲੈਂਦੇ ਹਨ। ਇਸ ਦੀ ਇੰਤਹਾ ਉਸ ਸਮੇਂ ਹੁੰਦੀ ਹੈ ਜਦੋਂ ਟੀ.ਆਰ.ਪੀ. ਦਾ ਭੁੱਖਾ ਮੀਡੀਆ ਜ਼ਿੰਮੇਵਾਰੀ ਭੁੱਲਕੇ ਬਦਰੂਹਾਂ ਅਤੇ ਭਟਕਦੀਆਂ ਆਤਮਾਵਾਂ ਦੇ ਕਿੱਸਿਆਂ ਨਾਲ ਕਰੋੜਾਂ ਲੋਕਾਂ ਦੀ ਸੰਵੇਦਨਸ਼ੀਲਤਾ ਨੂੰ ਮਾਰ ਦਿੰਦਾ ਹੈ। ਜਿੱਥੇ ਦੂਜੇ ਸਾਰੇ ਪ੍ਰਦੂਸ਼ਣ ਸਰੀਰ ਨੂੰ ਨੁਕਸਾਨ ਪਹੁੰਚਾਉਂਦੇ ਹਨ ਉੱਥੇ ਇਹ ਪ੍ਰਦੂਸ਼ਣ ਚੇਤਨਾ ਨੂੰ ਖਾ ਜਾਂਦਾ ਹੈ। ਨਾ ਇਸ ਦੀ ਗੰਧ ਹੈ, ਨਾ ਸੁਆਦ। ਇਹ ਤਾਂ ਨਸ਼ੇ ਵਾਂਗ ਸਿਰ ਨੂੰ ਚੜ੍ਹ ਜਾਂਦਾ ਹੈ। ਫਿਰ ਬੰਦੇ ਨੂੰ ਸਹੀ ਗਲਤ ਦੀ ਪਛਾਣ ਨਹੀਂ ਰਹਿੰਦੀ। ਅੰਧ ਸ਼ਰਧਾ ਅਜਿਹਾ ਪ੍ਰਦੂਸ਼ਣ ਹੈ ਜਿਸ ਦੇ ਅਸਰ ਹੇਠ ਭੀੜਾਂ ਸਪੀਕਰ ਲਾ ਕੇ ਚੀਕਾਂ ਕੂਕਾਂ ਮਾਰਦੀਆਂ ਹਨ, ਸੜਕਾਂ ਜਾਮ ਕਰ ਦਿੰਦੀਆਂ ਹਨ। ਕੁੱਝ ਖਾਸ ਚਿੰਨ੍ਹਾਂ ਦੀ ਰਾਖੀ ਖਾਤਰ ਇਹ ਸਮੂਹ ਬੰਦਿਆਂ ਦੀ ਜਾਨ ਦਾ ਖੌ ਬਣ ਜਾਂਦਾ ਹੈ। ਦਿਲਚਸਪ ਗੱਲ ਇਹ ਹੈ ਕਿ ਜਿੱਥੇ ਹਵਾ ਪਾਣੀ ਦੇ ਪ੍ਰਦੂਸ਼ਣ ਨੂੰ ਲੈ ਕੇ ਸਮਾਜ ਤੇ ਪ੍ਰਸ਼ਾਸਨ ਚਿੰਤਾ ਕਰਦੇ ਹਨ, ਉੱਥੇ ਇਸ ਪ੍ਰਦੂਸ਼ਣ ਨੂੰ ਫੈਲਾਉਣ ਵਿੱਚ ਮਾਣ ਮਹਿਸੂਸ ਕਰਦੇ ਹਨ। ਇਹ ਪ੍ਰਦੂਸ਼ਣ ਸਮਾਜ ਦੀ ਸੋਚ ਨੂੰ ਘੁਣ ਵਾਂਗ ਖਾ ਜਾਂਦਾ ਹੈ। ਅਧਿਆਤਮਿਕਤਾ ਦੇ ਨਾ ਹੇਠ ਖੁੱਲੇ ਕੇਂਦਰ ਵਿਚਾਰਾਂ ਦੇ ਇਸ ਪ੍ਰਦੂਸ਼ਣ ਦਾ ਮੁੱਖ ਸ੍ਰੋਤ ਹੋ ਨਿੱਬੜਦੇ ਹਨ। ਮਾਪੇ ਖੁਸ਼ੀ-ਖੁਸ਼ੀ ਬੱਚਿਆਂ ਨੂੰ ਇਸ ਵੱਲ ਧੱਕ ਦਿੰਦੇ ਹਨ। ਇਸ ਪ੍ਰਦੂਸ਼ਣ ਦੀਆਂ ਘਟਾਵਾਂ ਜਦੋਂ ਅਸਮਾਨੀ ਚੜ੍ਹਦੀਆਂ ਹਨ ਤਾਂ ਲੀਡਰਾਂ ਲਈ ਵੋਟਾਂ ਦੀ ਬਾਰਸ਼ ਹੁੰਦੀ ਹੈ ਪਰ ਆਮ ਜਨਤਾ ਲਈ ਚਿਮਟਿਆਂ ਦੀ ਮਾਰ ਦਾ ਕਹਿਰ ਵਰ੍ਹਦਾ ਹੈ। ਇਹ ਪ੍ਰਦੂਸ਼ਣ ਬਾਕੀ ਦੇ ਪ੍ਰਦੂਸ਼ਣਾਂ ਨੂੰ ਵਧਾਉਂਦਾ ਹੈ। ਇਸ ਦੇ ਅਸਰ ਹੇਠ ਦੁੱਧ ਘਿਓ ਵਹਾਅ ਦਿੱਤਾ ਜਾਂਦਾ ਹੈ, ਨਦੀਆਂ ਨੂੰ ਖੁਸ਼ੀ-ਖੁਸ਼ੀ ਗੰਦਾ ਕੀਤਾ ਜਾਂਦਾ ਹੈ, ਫਿਰ ਨਦੀਆਂ ਦੀ ਸਫਾਈ ਲਈ ਹਜ਼ਾਰਾਂ ਕਰੋੜਾਂ ਦਾ ਬੱਜਟ ਰਾਖਵਾਂ ਰੱਖਿਆ ਜਾਂਦਾ ਹੈ। ਧੁਖਦੀਆਂ ਅਗਰਬੱਤੀਆਂ ਦੀ ਖੁਸ਼ਬੂ ਸਿਰ ਚੜ੍ਹ ਜਾਂਦੀ ਹੈ ਤਾਂ ਹਵਾ ਦੇ ਪ੍ਰਦੂਸ਼ਣ ਦਾ ਖਿਆਲ ਨਹੀਂ ਰਹਿੰਦਾ। ਇਸ ਦੀਆਂ ਜੜ੍ਹਾਂ ਪੁਰਾਤਨ ਪ੍ਰੰਪਰਾ ਵਿੱਚ ਡੂੰਘੀਆਂ ਲੱਗੀਆਂ ਹਨ। ਇਸ ਦੇ ਅਸਰ ਅਧੀਨ ਬਾਂਦਰ-ਮਨੁੱਖ (Monkey-Man) ਦੇ ਝਾਓਲੇ ਪੈਂਦੇ ਹਨ।ਅੰਗਰੇਜਾਂ ਦੇ ਜ਼ੁਲਮ ਨਾਲ ਭਿੜਣ ਵਾਲੀ ਕੌਮ ਬਿਨਾਂ ਕਿਸੇ ਸ਼ੈਅ ਤੋਂ ਹੀ ਡਰੀ ਜਾਂਦੀ ਹੈ, ਸਿਰ ਘੁਮਾਈ  ਜਾਂਦੀ ਹੈ, ਚਿਮਟੇ ਖਾਈ ਜਾਂਦੀ ਹੈ, ਸਿਰ ਝੁਕਾਈ ਜਾਂਦੀ ਹੈ। 'ਆਤਮਾਵਾਂ' ਤੋਂ ਜੂੜੇ ਤੇ ਗੁੱਤਾਂ ਦੇ ਵਾਲ ਕਟਾਈ ਜਾਂਦੀ ਹੈ।

ਇਹ ਅਜਿਹਾ ਪ੍ਰਦੂਸ਼ਣ ਹੈ ਜੋ ਟੀਵੀ ਚੈਨਲਾਂ ਤੇ ਪ੍ਰਚਾਰਿਆ ਜਾਂਦਾ ਹੈ। ਇਸ ਆਸਰੇ ਹਰ ਨਿਕੰਮੀ ਸ਼ੈਅ ਵੀ ਵੇਚੀ ਜਾ ਸਕਦੀ ਹੈ। ਨਜਰ ਸੁਰੱਖਿਆ ਕਵਚ, 'ਲਾਲ' ਕਿਤਾਬ, ਮੰਤਰੀ ਹੋਈ ਲੈਚੀ, ਖੱਮਣੀਆਂ, ਧਾਗੇ, ਤਵੀਤ, ਸੰਧੂਰ, ਏਥੋਂ ਤਕ ਕਿ ਇਸ ਮਾਮਲੇ ਵਿੱਚ ਦਾਰੂ ਦੀ ਬੋਤਲ ਵੀ ਪਵਿੱਤਰਤਾ ਦਾ ਦਰਜਾ ਲੈ ਲੈਂਦੀ ਹੈ। ਇਸ ਪ੍ਰਦੂਸ਼ਣ ਕਰਕੇ ਕਰੋੜਾਂ ਰੁਪਏ ਦੇ ਨਿੰਬੂ ਮਿਰਚਾਂ ਸਬਜੀ ਅਚਾਰ ਨਹੀਂ ਬਣਦੀਆਂ ਸਗੋਂ ਸੜਕਾਂ ਤੇ ਰੁਲਦੀਆਂ ਹਨ। ਇਸ ਪ੍ਰਦੂਸ਼ਣ ਦੇ ਅਸਰ ਹੇਠ ਬੰਦਾ ਸਿਰਫ਼ ਧਾਰਮਿਕ ਨਹੀਂ ਰਹਿੰਦਾ ਫਿਰਕੂ ਬਣ ਜਾਂਦਾ ਹੈ।ਇਸੇ ਕਾਰਨ ਅਸੀਂ '47, '84 ਤੇ 2002 ਦੇਖਿਆ, ਅਨੇਕਾਂ ਬੰਬ ਕਾਂਡ ਦੇਖੇ। '47, '84 ਤੇ 2002 ਸੰਨ ਨਹੀਂ ਸਗੋਂ ਫਿਰਕੂ ਦਹਿਸ਼ਤ ਦੇ ਮੀਲ ਪੱਥਰ ਬਣ ਚੁੱਕੇ ਹਨ। ਇਸ ਦਹਿਸ਼ਤ ਨੂੰ 'ਗੌਰਵਮਈ' ਬਣਾਉਣ ਲਈ ਰਾਸ਼ਟਰਵਾਦ ਦਾ ਤੜਕਾ ਲਾਇਆ ਜਾਂਦਾ ਹੈ। ਇਸ ਤਰ੍ਹਾਂ ਸ਼ਰਧਾ ਤੋਂ ਫਿਰਕਾਪ੍ਰਸਤੀ ਅਤੇ ਫਿਰ ਫਾਸ਼ੀਵਾਦ ਦਾ ਕੁਚੱਕਰ ਪੂਰਾ ਹੁੰਦਾ ਹੈ। ਕੀ ਇਸ ਪ੍ਰਦੂਸ਼ਣ ਦਾ ਕੋਈ ਫਿਲਟਰ ਹੈ ? ਹਾਂ ਹੈ। ਵਿਗਿਆਨਕ ਚੇਤਨਾ। ਅੱਖਾਂ ਤੋਂ ਸ਼ਰਧਾ ਦੀ ਪੱਟੀ ਲਾਹੀਏ। ਚੰਗੇ ਹੋਣ ਅਤੇ ਇਨਸਾਨ ਬਨਣ ਲਈ ਨਾਗਰਿਕ ਬਣੀਏ, ਧਰਮਾਂ ਦੇ ਭਗਤ ਨਹੀਂ। ਧਰਮਾਂ ਤੋਂ ਉੱਪਰ ਉੱਠਣ ਦੀ ਜੁਰੱਅਤ ਕਰੀਏ। ਸੰਘਰਸ਼ਾਂ ਦੇ ਰਾਹ ਪਈਏ। ਲੋਕ-ਸੰਘਰਸ਼ਾਂ ਦਾ ਸਾਥ ਦੇਈਏ। ਕਿਤਾਬਾਂ ਨੂੰ ਸ਼ਰਧਾ ਦੀ ਥਾਂ ਤਰਕ ਨਾਲ ਪੜ੍ਹੀਏ। ਪੂਜਾ-ਪਾਠ ਦੇ ਤੋਤਾ ਰਟਣ ਦੀ ਥਾਂ, ਸਾਹਿਤ ਦਾ ਮੰਥਨ ਕਰੀਏ। ਗਿਆਨ ਦੀ ਭੁੱਖ ਪੈਦਾ ਕਰੀਏ। ਇਹ ਕੋਈ ਔਖਾ ਕੰਮ ਨਹੀਂ। ਜਦੋਂ ਸੁਆਲ ਕਰਨ, ਜੁਆਬ ਲੱਭਣ ਦੀ ਆਦਤ ਪਾ ਲਓਗੇ, ਉਦੋਂ ਮਾਨਸਿਕ ਗੁਲਾਮੀ ਤੋਂ ਛੁਟਕਾਰਾ ਪਾ ਲਓਗੇ। ਇਹ ਮਾਨਸਿਕ ਗੁਲਾਮੀ ਹੀ ਹੈ ਜਿਸ ਕਰਕੇ ਛੋਟੇ ਜਿਹੇ ਦੁੱਖ ਦੇ ਆਉਂਦਿਆਂ ਹੀ ਹੱਥ ਜੋੜ ਉੱਪਰ ਵੱਲ ਦੇਖਦੇ ਹਾਂ। ਇਨ੍ਹਾਂ ਜੰਜ਼ੀਰਾਂ ਨੂੰ ਜਿੰਨੀ ਜਲਦੀ ਲਾਹ ਸੁੱਟੋਗੇ ਚੰਗਾ ਹੈ, ਨਹੀਂ ਤਾਂ ਨਿੱਤ ਨਵੇਂ ਗੁਰਮੀਤ ਤੇ ਆਸਾਰਾਮ ਪੈਦਾ ਹੁੰਦੇ ਰਹਿਣਗੇ।

# ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ 2018 ਦੇ ਹੋਣਹਾਰ ਵਿਦਿਆਰਥੀ

## ਮਿਡਲ ਵਰਗ (ਕਲਾਸ ਛੇਵੀਂ ਤੋਂ ਅੱਠਵੀਂ)


ਸਲੋਨੀ (ਪਹਿਲਾ)
ਯੂਨੀ.ਪਬ. ਸ., ਇਬਰਾਹਿਮਪੁਰ


ਅਰਸ਼ਪ੍ਰੀਤ ਕੌਰ (ਦੂਸਰਾ)
ਸ.ਸ.ਸ.ਸ., ਖੈਮੂਆਣਾ


ਅਕਲੇਸ਼ (ਤੀਸਰਾ)
ਸ.ਸ.ਸ.ਸ., ਨੰਗਲ ਅੰਬੀਆ


ਰਵਨੀਤ ਕੌਰ (ਚੌਥਾ)
ਜਰ. ਗੁਰ.ਸਿ.ਪ.ਸ., ਸੰਗਰੂਰ


ਹਰਮਨਪ੍ਰੀਤ ਸਿੰਘ (ਪੰਜਵਾਂ)
ਸ.ਸ.ਸ.ਸ., ਜੀਦਾ


ਤਰਨਜੀਤ ਕੌਰ (ਛੇਵਾਂ)
ਸ.ਮਿ.ਸ., ਨੀਲਾ ਨਲੋਵਾ


ਵਿਸ਼ਾਲੀ (ਸੱਤਵਾਂ)
ਯੂਨੀ.ਪਬ.ਸ., ਇਬਰਾਹਿਮਪੁਰ


ਹਰਸਿਮਰਨ ਸਿੰਘ (ਅੱਠਵਾਂ)
ਸ.ਸ.ਸ.ਸ., ਪੰਜੋਲੀ ਕਲਾਂ


ਟੀਟੂ (ਨੌਵਾਂ)
ਸ. ਆਦ. ਸ.ਸ.ਸ., ਬਠਿੰਡਾ


ਗੁਰਿੰਦਰ ਸਿੰਘ (ਦਸਵਾਂ)
ਸ.ਸ.ਸ.ਸ., ਕੋਟਾਲਾ ਸਮਰਾਲਾ


ਨੀਸ਼ੂ ਸਿੰਗਲਾ (ਦਸਵਾਂ)
ਲਾ.ਸ਼ਿ.ਪ.ਸ.ਸ.ਸ., ਹਮੀਰਗੜ

## ਸੈਕੰਡਰੀ ਵਰਗ
## (ਕਲਾਸ ਨੌਵੀਂ ਤੋਂ ਬਾਰ੍ਹਵੀਂ)

*'ਮਿਹਨਤ ਕਰਦੇ ਜਿਹੜੇ, ਵਹਿੰਦੇ ਵਾਂਗ ਦਰਿਆ,*
*ਜੇਤੂ ਰਹਿਣ ਹਮੇਸ਼ਾ, ਜੀਵਨ ਮਾਣ ਭਰਿਆ।'*


ਸੁਖਬੀਰ ਕੌਰ (ਪਹਿਲਾ)
ਸ.ਸ.ਸ.ਸ., ਸ਼ੇਰਪੁਰ


ਹਰਮਨਦੀਪ ਕੌਰ (ਦੂਸਰਾ)
ਸ.ਸ.ਸ.ਸ., ਕਮਾਲੂ ਸਵੈਚ


ਰਮਨਦੀਪ ਕੌਰ (ਤੀਸਰਾ)
ਪੋਲ.ਪਬ.ਸ., ਫਰੀਦਪੁਰ ਜੱਟਾਂ


ਅੰਜਲੀ (ਚੌਥਾ)
ਗੁਰ.ਗਲੋ.ਸ., ਖਨੌਰੀ ਮੰਡੀ


ਕ੍ਰਿਸ਼ਮਾ ਰਾਣਾ (ਚੌਥਾ)
ਆਤਮ ਪਬ.ਸ., ਅੰਮ੍ਰਿਤਸਰ


ਦਿਲਮਨਪ੍ਰੀਤ ਕੌਰ (ਪੰਜਵਾਂ)
ਸੈ.ਹਾਰ.ਕਾਨ.ਸ., ਉਟਾਲਾਂ


ਨੇਹਾ (ਛੇਵਾਂ)
ਸ.ਸ.ਸ.ਸ., ਕੁਲਰੀਆਂ


ਅਨੂੰ ਸ਼ਰਮਾ (ਸੱਤਵਾਂ)
ਬਾ.ਸਿੱ.ਭਾ.ਸ., ਬਨਾਰਸੀ


ਸ਼ੀਤਲ ਸ਼ਰਮਾ (ਅੱਠਵਾਂ)
ਬ੍ਰਾ.ਸੀ.ਸ.ਸ., ਖਨੌਰੀ ਮੰਡੀ


ਲਵਪ੍ਰੀਤ ਕੌਰ (ਨੌਵਾਂ)
ਸ.ਸ.ਸ.ਸ., ਧੂਰੀ


ਅਮਨਦੀਪ ਕੌਰ (ਦਸਵਾਂ)
ਅ. ਡੇ. ਬੋ. ਸ., ਝਾੜੋਂ


ਪਰਤੀਕ ਭੂੰਦੜ (ਦਸਵਾਂ)
ਡੀ.ਸੀ.ਐਮ. ਇੰਟਰ. ਸ., ਕੋਟਕਪੂਰਾ

## ਡਾ. ਨਰਿੰਦਰ ਦਾਭੋਲਕਰ ਯਾਦਗਾਰੀ ਸੂਬਾਈ ਸਮਾਗਮ






ਤਰਕਸ਼ੀਲ ਭਵਨ ਬਰਨਾਲਾ ਵਿਖੇ ਹੋਏ ਸੂਬਾਈ ਸਮਾਰੋਹ ਵਿੱਚ ਸੰਬੋਧਨ ਕਰਦੇ ਹੋਏ ਡਾ. ਪਰਮਿੰਦਰ, ਪ੍ਰਧਾਨਗੀ ਮੰਡਲ ਅਤੇ ਹਾਜ਼ਰ ਸਰੋਤੇ



ਅੰਧ ਸ਼ਰਧਾ ਨਿਰਮੂਲਨ ਸੰਮਤੀ ਮਹਾਰਾਸ਼ਟਰ ਦੇ ਕਾਰਜਕਾਰੀ ਪ੍ਰਧਾਨ ਅਵਿਨਾਸ਼ ਪਾਟਿਲ ਤੇ ਸਕੱਤਰ ਡਾ. ਸੁਦੇਸ਼ ਘੋੜੇਰਾਓ ਦੀ ਮੌਜੂਦਗੀ ਵਿੱਚ ਤਰਕਸ਼ੀਲ ਚੇਤਨਾ ਪਰਖ ਪ੍ਰੀਖਿਆ 2018 (ਮਿਡਲ ਵਰਗ) ਦੇ ਜੇਤੂ ਵਿਦਿਆਰਥੀਆਂ ਦਾ ਸਨਮਾਨ ਕਰਦੇ ਹੋਏ ਸੂਬਾਈ ਆਗੂ

## ‘ਸਨਮਾਨ ਸਮਾਰੋਹ’

ਤਰਕਸ਼ੀਲ ਚੇਤਨਾ ਪਰਖ ਪ੍ਰੀਖਿਆ 2018 (ਸੈਕੰਡਰੀ ਵਰਗ) ਦੇ ਜੇਤੂ ਵਿਦਿਆਰਥੀਆਂ ਦਾ ਸਨਮਾਨ ਕਰਦੇ ਹੋਏ ਸੂਬਾਈ ਆਗੂ



If undelivered please return to :

**Tarksheel**

**Tarksheel Bhawan, Tarksheel Chowk,**
**Sanghera By Pass, BARNALA-148101**
**Post Box No. 55**
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..............................................................

..............................................................

..............................................................